ਮੁੱਲ 35/-




# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 99 ਸਾਲ 9 6 ਮਾਰਚ 2018 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸਿੱਖੀ ਤਾਂ ਇਕ ਸੌਗਾਤ ਹੈ

ਆਉ ਰਲ ਮਿਲ ਬੈਠ ਕੇ ਕਰੀਏ ਇਕ ਵਿਚਾਰ
ਸਿੱਖੀ ਤਾਂ ਇਕ ਸੌਗਾਤ ਹੈ ਇਸ ਤੇ ਕਰੀਏ ਇਕ ਉਪਕਾਰ।
ਰਾਗੀ, ਢਾਡੀ, ਕਥਾ ਵਾਚਕ ਅਤੇ ਵੱਡੇ-ਵੱਡੇ ਜੋ ਵਿਦਵਾਨ।
ਸਾਰੇ ਆਪਣੇ-ਆਪਣੇ ਢੰਗ ਨਾਲ ਕਰਦੇ ਕੰਮ ਮਹਾਨ।
ਸੰਤ, ਬਾਬੇ, ਗੁਰੂ ਡੰਮ ਅਤੇ ਬੜੇ ਹੀ ਡੇਰੇਦਾਰ।
ਆਪਣੀ ਸੋਭਾ ਨਾਲ ਇਹ ਕਰਦੇ ਸਿੱਖੀ ਦਾ ਪ੍ਰਚਾਰ।
ਇਕ ਸ਼੍ਰੋਮਣੀ ਕਮੇਟੀ ਚੁਣੀ ਹੋਈ ਸਿੱਖ ਦੀ ਸਰਕਾਰ।
ਹਰ ਖੇਤਰ ਦੀ ਜ਼ਿਮੇਵਾਰੀ ਦੇ ਇਸ ਨੂੰ ਨੇ ਅਧਿਕਾਰ।
ਰਾਜਨੀਤੀ ਤੋਂ ਵੱਖਰੀ ਹੋਕੇ, ਸਿਰਫ ਸਿੱਖੀ ਦਾ ਪ੍ਰਚਾਰ ਕਰੇ।
ਇਹ ਹੀ ਵੱਡੀ ਜ਼ਿਮੇਵਾਰੀ ਹੈ ਕਿ ਸਿੱਖੀ ਦਾ ਪ੍ਰਸਾਰ ਕਰੇ।
ਪ੍ਰਚਾਰਕਾਂ ਅਤੇ ਵਿਦਵਾਨਾਂ ਦੀ ਸਿੱਖੀ ਵਿੱਚ ਕੋਈ ਘਾਟ ਨਹੀਂ।
ਪੜੇ ਕਿੰਨੇ ਹੀ ਬਣ ਗਏ ਨੇ ਨੀਤ ਕਿਸੇ ਦੀ ਸਾਫ ਨਹੀਂ।
ਨਿੰਦਿਆਂ ਕਰਦੇ ਇਕ ਦੂਜੇ ਦੀ ਪਰ ਸਿੱਖੀ ਦਾ ਪ੍ਰਚਾਰ ਨਹੀਂ।
ਸਿੱਖੀ ਢੱਠੇ ਖੂਹ ਵਿੱਚ ਜਾਵੇ ਲੈਂਦਾ ਕੋਈ ਸਾਰ ਨਹੀਂ।
ਵਿਰੋਧੀ ਤਾਂ ਹਮਲੇ ਕਰਦੇ ਨੇ, ਤੁਸੀਂ ਆਪੇ ਤੇ ਹਮਲੇ ਕਰਦੇ ਹੋ
ਦਸੋ ਭਲਾਂ ਇਹ ਕਿਸ ਤਰ੍ਹਾਂ ਦਾ ਪ੍ਰਚਾਰ ਤੁਸੀਂ ਕਰਦੇ ਹੋ।
ਮੰਚ ਬਣਾ ਕੇ ਇਕ ਸਾਂਝ, ਨਸੀਬ ਦੀ ਬੇਨਤੀ ਇਕ ਪ੍ਰਵਾਨ ਕਰੋ
ਚੜ੍ਹਦੀ ਕਲਾ 'ਚ ਰਹਿ ਕੇ ਬਾਬੇ ਨਾਨਕ ਦੀ ਸਿੱਖੀ ਦਾ ਉੱਚਾ ਨਾਮ ਕਰੋ।

ਅੰਦਰ ਪੜ੍ਹੋ ਸੰਪਾਦਕੀ

*ਪ੍ਰਿੰ: ਨਸੀਬ ਸਿੰਘ 'ਸੇਵਕ'*

**ਸਿੱਖ ਜਥੇਬੰਦੀਆਂ/ਵਿਦਵਾਨਾਂ ਨੂੰ ਆਪਣੀ-ਆਪਣੀ ਡਫਲੀ ਤੇ ਆਪਣਾ-ਆਪਣਾ ਰਾਗ ਰਾਹੀਂ ਇਕ ਦੂਜੇ 'ਤੇ ਚਿੱਕੜ ਸੁੱਟਣ ਦੀ ਬਜਾਏ, ਸਿੱਖੀ ਦੀ ਬੇਹਤਰੀ ਲਈ ਇੱਕ ਸਾਂਝੇ ਪਲੇਟ ਫਾਰਮ 'ਤੇ ਇਕੱਠੇ ਹੋਕੇ ਸਾਂਝਾ ਪ੍ਰੋਗਰਾਮ ਤਿਆਰ ਕਰਨ ਦੀ ਲੋੜ ਹੈ........!!!**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਮਿਸ: ਅਪਿੰਦਰਜੀਤ ਕੌਰ ਸਦੀਵੀ ਵਿਛੋੜਾ ਦੇ ਗਈ


ਮਿਸ: ਅਪਿੰਦਰਜੀਤ ਕੌਰ ਅੱਪੂ
05/12/1981 - 24-02-2018

ਪ੍ਰਿੰ: ਨਸੀਬ ਸਿੰਘ ਸੇਵਕ ਮੁੱਖ ਸੰਪਾਦਕ ਜੀ ਦੀ ਹੋਣਹਾਰ ਸਪੁੱਤਰੀ ਮਿਸ: ਅਪਿੰਦਰਜੀਤ ਕੌਰ ਉਰਫ ਅੱਪੂ ਮਿਤੀ 24-02-2018 ਨੂੰ 10.30 ਵਜੇ ਸਵੇਰੇ ਸਦਾ ਲਈ ਤੁਰ ਗਈ। ਇਹ ਵਰਨਣ ਯੋਗ ਹੈ ਕਿ ਮਿਸ: ਅਪਿੰਦਰਜੀਤ ਕੌਰ ਪਹਿਲੇ ਤਿੰਨ ਸਾਲ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦੀ ਕੰਪੋਜਿੰਗ ਦੀ ਸੇਵਾ ਨਿਭਾਉਂਦੀ ਰਹੀ। ਇਨ੍ਹਾਂ ਦਾ ਜਨਮ 05-12-1981 ਨੂੰ ਹੋਇਆ। ਪੜ੍ਹਾਈ ਵਿੱਚ ਬਹੁਤ ਹੁਸ਼ਿਆਰ ਸੀ। ਮੈਟ੍ਰਿਕ ਤੋਂ ਬਾਅਦ ਪਹਿਲਾਂ ਆਰਕੀਟੈਕਚਰ, ਫਿਰ B.Sc. (IT) ਅਤੇ ਫਿਰ M.C.A. ਅੱਵਲ ਦਰਜੇ ਵਿੱਚ ਪਾਸ ਕੀਤੀ। ਲਗਭਗ 2005 ਤੋਂ ਇਕ ਅਜੇਹੀ ਬਿਮਾਰੀ ਨੇ ਘੇਰਿਆ ਹੋਇਆ ਸੀ ਜਿਸ ਨੇ ਆਖਰੀ ਸਾਹ ਤੱਕ ਸਾਥ ਨਹੀਂ ਛੱਡਿਆ। ਇਹ ਨਾ-ਮੁਰਾਦ PSS ਦੀ ਬਿਮਾਰੀ ਦਾ ਬਹੁਤ ਸਿਰੜ ਤੇ ਦਲੇਰੀ ਨਾਲ ਮੁਕਾਬਲਾ ਕੀਤਾ ਪਰ ਹੌਸਲਾ ਨਹੀਂ ਹਾਰਿਆ। ਨਵੰਬਰ 2012 ਤੋਂ PGI ਦੇ APC ਵਿਭਾਗ ਵਿੱਚ ਬਤੌਰ Data Manager ਦੇ ਤੌਰ ਤੇ ਕੰਮ ਕਰਦੀ ਸੀ। ਆਪਣੇ ਪਿਤਾ ਦੀ ਤਰ੍ਹਾਂ ਬੇਹੱਦ, ਮਿਹਨਤੀ ਤੇ ਸਿਰੜੀ ਸੀ ਜਿਸ ਦੇ ਕਾਰਨ ਹਮੇਸ਼ਾ ਵਿਭਾਗ ਦੇ ਮੁਖੀਆਂ ਤੇ ਸਟਾਫ ਵਿੱਚ ਹਰਮਨ ਪਿਆਰੀ ਰਹੀ।

ਬਿਮਾਰੀ ਦੀ ਹਾਲਤ ਵਿੱਚ ਆਪ ਸਕੂਟਰ ਤੇ PGI ਜਾਂਦੀ ਸੀ ਖਾਣਾ ਬਣਾਉਣ ਵਿੱਚ ਬਹੁਤ ਮਾਹਰ ਸੀ। 02 ਸਤੰਬਰ, 2017 ਤੱਕ ਕਾਫੀ ਠੀਕ ਹੋ ਗਈ ਤੇ ਲਗਭਗ 95-96 % ਠੀਕ ਸੀ ਕਿ ਅਚਾਨਕ 02-09-2017 ਨੂੰ ਇਕ ਗੋਲੀ ਨੇ ਰਿਐਕਸ਼ਨ ਕੀਤਾ ਤੇ ਬਹੁਤ ਬਿਮਾਰ ਹੋ ਗਈ ਸੀ। ਫੇਫੜੇ 80% ਫੇਲ ਹੋ ਗਏ ਸਨ ਭਾਵੇਂ ਡਾਕਟਰਾਂ ਨੇ ਉਦੋਂ ਹੀ ਜਵਾਬ ਦੇ ਦਿੱਤਾ ਸੀ ਫਿਰ ਵੀ ਇਕ ਚਾਅ ਸੀ ਕਿ ਮੈਂ ਕਾਰ 'ਤੇ ਦਫਤਰ ਜਾਣਾ ਹੈ। ਪਹਿਲਾਂ ਮਾਰੂਤੀ 800 ਤੇ ਜਾਂਦੀ ਸੀ ਫਿਰ Figo 'ਤੇ ਜਾਣ ਲੱਗ ਪਈ ਸੀ। ਬਹੁਤ ਚਾਅ ਤੇ ਹੌਂਸਲਾ ਸੀ। ਦਸੰਬਰ 2017 ਤੋਂ ਸਰਦੀ ਕਾਰਨ ਸਿਹਤ ਕਮਜ਼ੋਰ ਹੁੰਦੀ ਗਈ ਤੇ ਦਫਤਰ ਘੱਟ ਹੀ ਗਈ ਪਰ ਕਦੀ-ਕਦੀ ਛੱਡਕੇ ਆਉਣਾ ਤੇ ਲੈਕੇ ਆਉਂਦੇ ਰਹੇ।

ਫਰਵਰੀ 2018 ਦੇ ਮੁੱਢ ਵਿੱਚ ਉਸ ਨੇ ਇੱਛਾ ਜ਼ਾਹਿਰ ਕੀਤੀ ਕਿ ਉਸ ਦੀ ਪੱਕੀ ਸਹੇਲੀ ਮਿਸਿਜ਼ ਦਰਸ਼ਨ ਕੌਰ ਫਰੀਦਾਬਾਦ ਨੇ 26/02/2018 ਨੂੰ ਆਉਣ ਹੈ ਅਤੇ ਆਪਾਂ ਸਾਰੇ ਪਰਿਵਾਰ ਨੇ 27-02-2018 ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ ਕਰਕੇ ਆਉਂਣੇ ਹਨ ਜੋ ਕਿ ਹੋ ਨਹੀਂ ਸਕੇ। ਦੂਜੀ ਇੱਛਾ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਕਰਵਾਇਆ ਜਾਵੇ ਪਰ ਦੋਨੋਂ ਭੈਣਾਂ ਨਵਨੀਤ ਕੌਰ ਤੇ ਮਨਪ੍ਰੀਤ ਕੌਰ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਸੱਦਿਆ ਜਾਵੇ। ਸੋ 4 ਮਾਰਚ 2018 ਦਾ ਭੋਗ ਬੁੱਕ ਕਰਵਾ ਦਿੱਤਾ ਸੀ। ਅਫੋਸਸ 4 ਮਾਰਚ ਨੂੰ ਹੀ ਉਸ ਦੀ ਅੰਤਿਮ ਅਰਦਾਸ ਹੋ ਰਹੀ ਹੈ।

ਕਿਉਂਕਿ ਉਹ ਅਦਾਰਾ ਭਾਈ ਦਿੱਤ ਸਿੰਘ ਦੀ ਮੁੱਢਲੀ ਮੈਂਬਰ ਸੀ ਅਤੇ ਇਸ ਵਾਸਤੇ ਉਸ ਨੇ ਬੇਹੱਦ ਮਿਹਨਤ ਕੀਤੀ। ਸੋ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਸ ਬੇਹੱਦ ਦੁੱਖਦਾਈ ਘੜੀ 'ਤੇ ਡੂੰਘਾ ਸ਼ੋਕ ਪ੍ਰਗਟ ਕਰਦਾ ਹੈ ਅਤੇ ਵਿਛੜੀ ਰੂਹ ਨੂੰ ਸ਼ਰਧਾਂਜ਼ਲੀ ਭੇਂਟ ਕਰਦਾ ਹੈ। ਵਾਹਿਗੁਰੂ ਅੱਗੇ ਅਰਦਾਸ ਹੈ ਕਿ ਵਿਛੜੀ ਰੂਹ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ੇ ਤੇ ਪਰਿਵਾਰ, ਰਿਸ਼ਤੇਦਾਰ, ਮਿੱਤਰਾਂ, ਸਨੇਹੀਆਂ ਨੂੰ ਭਾਣਾਂ ਮੰਨਣ ਦਾ ਬਲ ਬਖਸ਼ੇ।

*ਜਸਪਾਲ ਸਿੰਘ 'ਕੰਵਲ', ਅਵਤਾਰ ਸਿੰਘ 'ਮਹਿਤਪੁਰੀ'*
*ਸੰਪਾਦਕ*
*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ)*



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 35/-    *ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 99  ਸਾਲ 9   6 ਮਾਰਚ 2018 (ਮਾਸਿਕ, ਪੰਜਾਬੀ)   ਕੁੱਲ ਪੰਨੇ 48



## ਤੱਤਕਰਾ


| | | |
|---|---|---|
| ਸੰਪਾਦਕੀ | ਪ੍ਰਿੰ: ਨਸੀਬ ਸਿੰਘ ਸੇਵਕ | 4 |
| ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ...... | ਡਾ. ਇੰਦਰਜੀਤ ਸਿੰਘ ਗੋਗੋਆਣੀ | 7 |
| ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ | ਡਾ. ਕਰਨੈਲ ਸਿੰਘ ਸੋਮਲ | 11 |
| ਸੱਚਾ ਪਾਤਸ਼ਾਹ-ਸ੍ਰੀ ਗੁਰੂ ਹਰਗੋਬਿੰਦ ਸਾਹਿਬ | ਸ. ਜਸਪਾਲ ਸਿੰਘ ਕੰਵਲ | 14 |
| ਕੀ ਸਿੱਖਾਂ ਨੂੰ ਕਚਹਿਰੇ ਦੀ ਬਜਾਏ.... | ਸ. ਰਣਬੀਰ ਸਿੰਘ | 18 |
| ਤੇ ਸੰਤ ਭਲੇ ਗੁਰਸਿੱਖ ਹੈ | ਪ੍ਰੋ: ਇੰਦਰ ਸਿੰਘ ਘੱਗਾ | 21 |
| ਪੰਚਕਾਂ, ਅੰਧ ਵਿਸ਼ਵਾਸ਼ ਅਤੇ ਪਾਖੰਡ..... | ਸ. ਬਲਬੀਰ ਸਿੰਘ ਬੇਲੀ | 28 |
| ਸਿਮਰੋ ਸ੍ਰੀ ਹਰਿਰਾਏ | ਸ. ਰਣਜੀਤ ਸਿੰਘ, ਹੈਡਮਾਸਟਰ | 32 |
| ਧਰਤੀ 'ਤੇ ਸਵਰਗ ਉਸਾਰ ਸਕਦੈ..... | ਸ. ਅਮਰੀਕ ਸਿੰਘ ਸ਼ੇਰਖਾਂ | 36 |
| ਕੂੜ ਅਮਾਵਸ ਸਚੁ ...... | ਸ. ਜਸਵੰਤ ਸਿੰਘ ਜੈਪੁਰ | 38 |
| ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ | ਇੰਜ: ਜਸਵੰਤ ਸਿੰਘ | 41 |
| ਕਹਾਣੀ-ਘਰ ਦੀ ਸੁਣਾਵਾਂ | ਸ. ਲਾਲ ਸਿੰਘ ਲਾਲੀ | 43 |
| ਵਿਅੰਗ ਚੋਕੇ | ਸ. ਜਸਵੰਤ ਸਿੰਘ ਕੈਲਵੀ | 44 |
| ਕਾਵਿ ਕਿਆਰੀ | ਸ. ਸੁਰਿੰਦਰ ਸਿੰਘ ਖਾਲਸਾ ਤੇ ਹੋਰ | 45 |


**ਰਚਨਾਵਾਂ ਭੇਜਣ ਲਈ ਪਤਾ:** ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530  bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code:*
*SBIN0050435swift,* *ਸਟੇਟ ਬੈਂਕ ਆਫ ਇੰਡੀਆ, ਬ੍ਰਾਂਚ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਸਿੱਖ ਜਥੇਬੰਦੀਆਂ/ਵਿਦਵਾਨਾਂ ਨੂੰ ਆਪਣੀ-ਆਪਣੀ ਡਫਲੀ ਤੇ ਆਪਣਾ-ਆਪਣਾ ਰਾਗ ਰਾਹੀਂ ਇਕ ਦੂਜੇ 'ਤੇ ਚਿੱਕੜ ਸੁੱਟਣ ਦੀ ਬਜਾਏ, ਸਿੱਖੀ ਦੀ ਬੇਹਤਰੀ ਲਈ ਇੱਕ ਸਾਂਝੇ ਪਲੇਟ ਫਾਰਮ 'ਤੇ ਇਕੱਠੇ ਹੋਕੇ ਸਾਂਝਾ ਪ੍ਰੋਗਰਾਮ ਤਿਆਰ ਕਰਨ ਦੀ ਲੋੜ ਹੈ.......!!!

*ਪ੍ਰਿੰ: ਨਸੀਬ ਸਿੰਘ ਸੇਵਕ*
*9465216530, 9815909425*

ਅੱਜ ਭਾਵੇਂ ਤੇਜ ਤਰਾਰ, ਅਗਾਂਹ ਵਧੂ 21ਵੀਂ ਸਦੀ ਵਿੱਚ ਗੁਜਰਦਿਆਂ, ਸਿੱਖੀ ਦੀ ਉਨਤੀ ਲਈ ਅਨੇਕਾਂ ਹੀ ਜਥੇਬੰਦੀਆਂ ਅਤੇ ਸਿੱਖ ਵਿਦਵਾਨਾਂ ਰਾਹੀਂ ਆਪਣੇ-ਆਪਣੇ ਸਾਧਨਾਂ, ਤੌਰ ਤਰੀਕਿਆਂ ਰਾਹੀਂ ਕੰਮ ਕੀਤੇ ਜਾ ਰਹੇ ਹਨ ਪਰ ਸਿੱਖੀ ਅਜੇ ਵੀ 19 ਵੀਂ ਸਦੀ ਵਿਚਲੇ ਵਹਿਮਾਂ-ਭਰਮਾਂ, ਮੜੀਆਂ-ਮਸਾਣਾਂ, ਪਾਖੰਡਾਂ, ਕਰਮ-ਕਾਂਡਾ, ਗੁਰੂ ਡੰਮੀਆਂ, ਬਾਬਾ ਵਾਦੀਆਂ, ਡੇਰਾਵਾਦੀਆਂ, ਪਾਖੰਡੀਆਂ ਤੇ ਫਰੇਬੀਆਂ ਦੇ ਚੱਕਰਵਿਊ ਵਿੱਚ ਹੀ ਘੁੰਮਣ ਘੇਰੀਆਂ ਖਾ ਰਹੀ ਹੈ। ਇਸ ਇਕਵੀਂ ਸਦੀ ਨੇ ਕੌਮ ਨੂੰ ਬਹੁਤ ਸਾਰੇ ਵਿਦਵਾਨ (ਪਰ ਗਿਆਨੀ ਦਿੱਤ ਸਿੰਘ ਵਰਗਾ ਇੱਕ ਵੀ ਨਹੀਂ) ਦਿਤੇ ਹਨ। ਇਸ ਦੇ ਨਾਲ ਹੀ ਬੇਅੰਤ ਡੇਰੇ, ਸੰਪਰਦਾਵਾਂ, ਬਾਬੇ ਵੀ ਖੁੰਬਾਂ ਵਾਂਗ ਉਗੇ ਦਿਖਾਈ ਦੇ ਰਹੇ ਹਨ। ਉਪਰੋਕਤ ਸਾਰੇ ਹੀ ਇਹ ਦਾਅਵੇ ਕਰਦੇ ਨਹੀਂ ਥੱਕਦੇ ਕਿ ਸਿਰਫ਼ ਤੇ ਸਿਰਫ਼ ਉਹੀ ਸਿੱਖੀ ਦੇ ਸੱਚੇ-ਸੁਚੇ ਸੇਵਕ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਨ੍ਹਾਂ ਸਾਰਿਆਂ ਤੋਂ ਵੱਖਰੀ ਹੈ ਜੋ ਕਿ ਸਿੱਖਾਂ ਵਲੋਂ ਚੁਣੀ ਗਈ ਸੁਪਰੀਮੋ ਸਰਕਾਰ ਹੈ, ਜੋ ਆਪਣੇ ਦਾਅਵੇ ਸਾਰਿਆਂ ਤੋਂ ਵੱਡੇ ਤੋਂ ਵੱਡੇ ਕਰਦੀ ਹੈ। ਸੱਚ ਤਾਂ ਇਹ ਹੈ ਕਿ ਇਹ ਹੋਣੇ ਵੀ ਚਾਹੀਦੇ ਹਨ ਕਿਉਂਕਿ ਇਹ ਸਰਵ-ਉੱਚ ਸੰਸਥਾ ਬਕਾਇਦਾ ਸਿੱਖਾਂ ਦੁਆਰਾ ਚੁਣੀ ਜਾਂਦੀ ਹੈ। ਪਰ ਅਫਸੋਸ ਤੋਂ ਵੀ ਅਫਸੋਸ ਕਿ ਇਹ ਸਰਵ-ਉੱਚ ਸੰਸਥਾ ਤਾਂ ਆਪਣੇ ਇਕੋ ਇਕ ਆਕਾ ਦੇ ਸਾਹਮਣੇ, ਹਾਥੀ ਦੇ ਸਾਹਮਣੇ ਖੜ੍ਹੀ ਕੀੜੀ ਦੇ ਤੁੱਲ ਹੈ। ਫੜ੍ਹਾਂ ਜੋ ਮਰਜ਼ੀ ਮਾਰੀ ਜਾਵੇ ਪਰ ਡਰਦੀ ਕੰਬਦੀ ਵੀ ਰਹਿੰਦੀ ਹੈ ਕਿ ਕਿਤੇ ਭੁਲੇਖੇ ਨਾਲ ਵੀ ਹਾਥੀ ਦੇ ਵੱਡੜੇ ਪੈਰਾਂ ਥੱਲੇ ਨਾ ਆ ਜਾਵੇ। ਸੋ ਕਹਿ ਸਕਦੇ ਹਾਂ ਕਿ ਇਹੋ ਜਿਹੀ ਸੰਸਥਾ ਜੋ ਆਪ ਹੀ ਗੁਲਾਮ ਹੈ, ਉਹ ਕੌਮ ਨੂੰ ਕੀ ਦੇ ਸਕਦੀ ਹੈ? ਹਾਂ ਇੱਕ ਗੱਲ ਜ਼ਰੂਰ ਹੈ ਇਸ ਨੇ ਆਪਣੇ ਆਕਾ ਦੀ ਸਹਿ ਤੇ ਉਪਰੋਕਤ ਕੁਝ-ਕੁ ਜਥੇਬੰਦੀਆਂ/ਵਿਦਵਾਨਾਂ ਬਾਬਿਆਂ ਆਦਿ ਨੂੰ ਆਪਣੀ ਕੁੱਛੜ ਵਿੱਚ ਬੈਠਾਇਆ ਹੋਇਆ ਜ਼ਰੂਰ ਹੈ ਅਤੇ ਜੋ ਸੁਹਿਰਦ ਵਿਦਵਾਨ ਸਿੱਖੀ ਦੀ ਸਹੀ ਸੋਚ 'ਤੇ ਸੱਚੇ ਮਨੋ ਪਹਿਰਾ ਦੇ ਰਹੇ ਹਨ ਉਨ੍ਹਾਂ ਨੂੰ ਡਰਾਉਣ, ਧਮਕਾਉਣ ਦੀ ਜ਼ਿੰਮੇਦਾਰੀ ਦਿੱਤੀ ਹੋਈ ਹੈ। ਇਸੇ ਤਰ੍ਹਾਂ ਜੇ ਫੇਰ ਵੀ ਕੋਈ ਸੱਚਾ ਵਿਦਵਾਨ/ਸੇਵਕ ਕਾਬੂ ਵਿੱਚ ਨਹੀਂ ਆਉਂਦਾ ਉਸ ਦੇ ਲਈ ਅਕਾਲ ਤਖਤ ਤੇ ਨਿਯੁਕਤ ਕੀਤੇ ਹੋਏ ਜਥੇਦਾਰ ਨੂੰ ਹੁਕਮ ਲਾ ਦਿੱਤੇ ਜਾਂਦੇ ਹਨ ਕਿ, ਇਸ ਵਿਦਵਾਨ ਨੂੰ ਸਬਕ ਸਿਖਾਵੋ। ਖੈਰ ! ਇਕੋ ਗੱਲ ਸਮਝ 'ਚ ਆਉਂਦੀ ਹੈ ਅਜੇਹੀ ਸਥਿਤੀ ਵਿੱਚ ਇਹ ਸੁਪਰੀਮੋ ਸੰਸਥਾ ਕੌਮ ਨੂੰ ਕੀ ਸੇਧ ਦੇ ਸਕਦੀ ਹੈ ? ਇਸ ਗੱਲ ਦਾ ਜਵਾਬ ਉਸ ਸੰਸਥਾ ਪਾਸ ਕੋਈ ਨਹੀਂ ਜੇ ਹੋਵੇ ਤਾਂ ਉਹ ਆਪਣਾ ਮੂੰਹ ਖੋਲ੍ਹ ਨਹੀਂ ਸਕਦੀ ਕਿਉਂਕਿ ਮੂੰਹ ਖੋਲ੍ਹਿਆ ਤਾਂ ........ ! ਬਸ ਇਹੀ ਸਮਝੋ ਰੱਬ ਹੀ ਰਾਖਾ ਹੈ ਸਿੱਖੀ ਦਾ !!!

ਜੇ ਡੇਰੇਦਾਰਾਂ, ਬਾਬਿਆਂ ਦੀ ਗੱਲ ਕਰੀਏ ਤਾਂ ਇਹ ਵੀ 'ਟਟੀਰੀ ਸਿਰ 'ਤੇ ਅਸਮਾਨ ਚੁੱਕਣ' ਦੀ ਤਰ੍ਹਾਂ, ਇਹ ਵੀ ਇਹੀ ਹੋਕੇ ਦਿੰਦੇ ਥੱਕਦੇ ਨਹੀਂ ਕਿ ਉਹ ਕਿਵੇਂ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ 'ਚ ਯੋਗਦਾਨ ਪਾ ਰਹੇ ਹਨ। ਕੁੱਝ-ਕੁ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕੁੱਛੜ ਵਿੱਚ ਬੈਠ ਕੇ ਉਸ ਦੇ ਆਦੇਸ਼ਾਂ ਰਾਹੀਂ ਕੰਮ ਕਰਦੇ ਆ ਰਹੇ ਹਨ। ਦਰਅਸਲ, ਸਿੱਖੀ ਨਾਲ ਇਨ੍ਹਾਂ ਵਿਚੋਂ ਕਿਸੇ ਨੂੰ ਕੋਈ ਮੋਹ ਨਹੀਂ, ਪਿਆਰ ਨਹੀਂ, ਇਹ ਤਾਂ ਆਪਣੀਆਂ-ਆਪਣੀਆਂ ਰੋਟੀਆਂ ਸੇਕ ਰਹੇ ਹਨ। ਸਿੱਖੀ ਜਾਵੇ ਢੱਠੇ ਖੂਹ ਵਿੱਚ। ਇਹ ਸਾਰੇ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ਼ਾਰੇ 'ਤੇ ਅਤੇ ਅੱਗੋ ਸ਼੍ਰੋਮਣੀ ਕਮੇਟੀ ਆਪਣੇ 'ਆਕਾ' ਦੇ ਇਸ਼ਾਰੇ 'ਤੇ ਚਲਦੀ ਹੈ ਅਤੇ ਅਗੇ 'ਆਕਾ' ਨੂੰ ਵੀ ਹੋਰ ਕਿਤੇ ਤੋਂ ਇਸ਼ਾਰੇ/ਹੁਕਮ ਮਿਲਦੇ ਹਨ। ਇਸ ਵਿੱਚ 'ਆਕਾ' ਦਾ ਫਾਇਦਾ ਇਹ ਕਿ ਸਿੱਖ ਕੌਮ ਵਿੱਚ ਉਹ ਆਪੇ ਨੂੰ ਵੱਡ ਅਕਾਰੀ ਦੇ ਤੌਰ 'ਤੇ ਆਪਣੇ ਰਿਸ਼ਤੇਦਾਰਾਂ ਤੇ ਇਰਧ-ਗਿਰਦ ਘੁੰਮਦੇ ਚੇਲੇ ਚਪਟਿਆਂ ਦੇ ਢਿੱਡ ਭਰ ਲੈਂਦਾ ਹੈ। ਸਭ ਤੋਂ ਵੱਡਾ ਫਾਇਦਾ ਸੁਪਰੀਮੋ ਹੁਕਮਦਾਤਾ  ਦਾ ਹੈ ਜੋ ਸਿੱਖੀ ਨੂੰ ਢਾਹ ਲਾਉਣ ਲਈ ਹੀ ਖੁਦਾ ਬਣੀ ਬੈਠਾ ਹੈ। ਨੁਕਸਾਨ ਕਿਸ ਦਾ ? ਨੁਕਸਾਨ ਸਿਰਫ਼ ਸਿੱਖੀ ਦਾ। ਇਕ ਅੰਦਾਜ਼ੇ ਅਨੁਸਾਰ ਸਿੱਖੀ ਲਗਭਗ 6-7 ਦਹਾਕੇ ਪਿਛੇ ਜਾ ਪਈ ਹੈ। ਇਸ ਦੇ ਵਿਰੋਧੀਆਂ ਨੇ ਪੂਰਾ ਤਾਣ ਲਾਇਆ ਹੋਇਆ ਹੈ। ਗ਼ੁਦਾਰਾਂ ਦੇ ਨਾਲ ਰਲ ਕੇ, ਘੁਸਪੈਠ ਦੇ ਜ਼ਰੀਏ, ਸਿੱਖੀ ਦੀ ਹਸਤੀ ਖਤਮ ਕਰਨ ਦੀਆਂ ਕੋਸ਼ਿਸ਼ਾਂ ਜਾਰੀ ਹਨ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ 10 ਸਾਲ ਦੀ ਉਡੀਕ/ਤਿਆਰੀ ਪਿਛੋਂ ਹੀ ਅੰਗਰੇਜ਼, ਪੰਜਾਬ 'ਤੇ ਕਬਜ਼ਾ ਕਰ ਸਕੇ ਸਨ। ਉਨ੍ਹਾਂ ਦਾ ਸਭ ਤੋਂ ਪਹਿਲਾ ਅਜੰਡਾ ਸੀ ਸਿੱਖੀ ਨੂੰ ਖਤਮ ਕਿਵੇਂ ਕੀਤਾ ਜਾਵੇ ? ਕੋਸ਼ਿਸ਼ਾਂ ਨੇ ਇੰਨਾਂ ਹੌਸਲਾ ਦਿਤਾ ਇਕ ਕਰੋੜ ਤੋਂ ਘੱਟ ਕੇ ਸਿੱਖੀ ਦੀ ਗਿਣਤੀ 18 ਲੱਖ ਦੇ ਕਰੀਬ ਰਹਿ ਗਈ ਸੀ ਤੇ ਬਾਹਰਲੇ ਦੇਸਾਂ ਦੀਆਂ ਅਖਬਾਰਾਂ ਇਹ ਗੱਲ ਬਹੁਤ ਹੌਸਲੇ ਨਾਲ ਕਹਿਣ ਲੱਗ ਪਈਆਂ ਸਨ ਕਿ ਅਗਲੇ 25 ਸਾਲਾਂ ਵਿੱਚ ਸਿੱਖਾਂ ਦੇ ਦਰਸ਼ਨ ਸਿਰਫ ਅਜਾਇਬ ਘਰਾਂ ਵਿੱਚ ਉਨ੍ਹਾਂ ਦੀਆਂ ਫੋਟੋਆਂ ਰਾਹੀਂ ਹੀ ਹੋ ਸਕਿਆ ਕਰਨਗੇ। ਪਰ ਉਹ ਇਹ ਨਹੀਂ ਸਨ ਜਾਣਦੇ ਕਿ ਇਹ ਬਾਬੇ ਨਾਨਕ ਦੀ ਸਿੱਖੀ ਹੈ ਜਿਸ ਨੂੰ ਬਾਬੇ ਨਾਨਕ ਨੇ ਦੇਸ਼ਾਂ ਵਿਦੇਸ਼ਾਂ ਵਿੱਚ ਘੁੰਮ ਕੇ, ਹਰ ਵਰਗ, ਧਰਮ ਦੇ ਲੋਕਾਂ ਨਾਲ ਵਿਚਾਰ ਵਟਾਂਦਰਾ ਕਰਕੇ ਬਹੁਤ ਹੀ ਸੂਝ-ਬੂਝ, ਦੂਰ-ਦਰਸ਼ੀ ਤੇ ਇਕੋ ਇਕ ਅਕਾਲ ਪੁਰਖ ਵਾਹਿਗੁਰੂ ਦੀ ਸਰਪ੍ਰਸਤੀ ਅਧੀਨ ਸਿਰਜਿਆ ਸੀ। ਇਸ ਨੂੰ ਖਤਮ ਕਰਨ ਵਾਲੇ ਹੌਲੀ-ਹੌਲੀ ਆਪ ਹੀ ਖਤਮ ਹੋ ਜਾਣਗੇ ਤੇ ਅੱਜ ਅਜੇਹਾ ਹੀ ਹੋ ਰਿਹਾ ਹੈ। ਕਿੰਨੇ ਹੀ ਅੰਗਰੇਜ਼ਾਂ ਨੇ ਸਿੱਖੀ ਧਾਰਨ ਕਰ ਲਈ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਧੀਨਗੀ ਪ੍ਰਾਪਤ ਕਰ ਲਈ ਹੈ। ਕਈ ਸਾਰੇ ਚਰਚ ਬੰਦ ਹੁੰਦੇ ਜਾ ਰਹੇ ਹਨ। ਇਥੋਂ ਤੱਕ ਕਿ ਇਕ ਚਰਚ ਵਿੱਚ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਹੋ ਗਿਆ ਹੈ। ਸੋ ਸਿੱਖੀ ਦੇ ਵਿਰੋਧੀਆਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਹ ਅੰਗਰੇਜ਼ਾਂ ਤੋਂ ਵੱਧ ਅਕਲਮੰਦ ਨਹੀਂ ਹੋ ਸਕਦੇ ਉਹ ਜਿੰਨੇ ਵੀ ਮਰਜ਼ੀ ਹੰਭਲੇ ਮਾਰ ਲੈਣ, ਜਿੰਨੀਆਂ ਮਰਜ਼ੀ ਕੋਸ਼ਿਸ਼ਾਂ ਕਰ ਲੈਣ, ਹੀਲੇ ਵਸੀਲੇ ਕਰ ਲੈਣ ਪਰ ਕਦੀ ਵੀ ਸਿੱਖੀ ਦੀ ਹੋਂਦ ਨਹੀਂ ਮਿਟਾਈ ਜਾ ਸਕਦੀ ਨਾ ਹੀ ਸਿੱਖ ਮੁਕਾਏ ਜਾ ਸਕਦੇ ਹਨ। ਸਾਡੇ ਆਪਣੇ ਸਿੱਖ ਵੀਰ ਵੀ ਇਹ ਸਮਝ ਲੈਣ ਕਿ ਉਹ ਬਾਬੇ ਨੂੰ ਧੋਖਾ ਦੇ ਕੇ, ਉਸ ਦੀ ਸਿੱਖੀ ਦੇ ਵਿਰੋਧੀ ਹੋ ਕੇ ਉਸ ਦੀ ਸਿੱਖੀ ਦਾ ਵਾਲ ਵੀ ਵਿੰਗਾ ਨਹੀਂ ਕਰ ਸਕਦੇ। ਅਜੇਹੇ ਸਿੱਖ ਭਰਾਵਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ ਕਿ ਆਪਣੀ ਭੁੱਖ ਦੀ ਖਾਤਰ ਸਿੱਖੀ ਦੇ ਕਤਲ ਕਰਨ ਦੀਆਂ ਅਸਫਲ ਕੋਸ਼ਿਸ਼ਾਂ ਕਰ ਰਹੇ ਹਨ।

ਉਪਰੋਕਤ ਵਿਚਾਰ ਚਰਚਾ ਤੋਂ ਇਹ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਉਪਰੋਕਤ ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਣ ਹੋਣ ਦੇ ਦਾਅਵੇ ਕਰਦੇ ਹਨ, ਸਿੱਖ ਰਹਿਤ ਮਰਿਆਦਾ ਅਨੁਸਾਰ ਚਲਣ ਦੇ ਪ੍ਰਚਾਰ ਕਰਦੇ ਹਨ ਜਾਂ ਇਹ ਕਹਿ ਲਓ ਕਿ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਕੰਮ ਕਰਦੇ ਹਨ ਪਰ ਅਫਸੋਸ ਇਨ੍ਹਾਂ ਉਪਰੋਕਤ ਕਥਨਾਂ ਵਿੱਚ ਸਚਾਈ ਨਹੀਂ ਲੱਭਦੀ। ਭਾਵ ਉਨ੍ਹਾਂ ਦੀ ਕਹਿਣੀ ਤੇ ਕਥਨੀ ਵਿੱਚ ਅੰਤਰ ਹੈ। ਉਦਾਹਰਣ ਦੇ ਤੌਰ 'ਤੇ ਲਗਭਗ ਸਾਰੇ ਹੀ ਡੇਰਿਆਂ ਵਿੱਚ ਭਾਵੇਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੁੰਦਾ ਹੈ ਪਰ ਮਰਿਆਦਾ ਹਰ ਇਕ ਦੀ ਆਪਣੀ-ਆਪਣੀ ਹੈ। ਜਿਹੜੀ ਦੁੱਖ ਦੀ ਗੱਲ ਹੈ ਉਹ ਇਹ ਕਿ ਸੰਗਤਾਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਪਹਿਲਾਂ ਉਥੋਂ ਦੇ ਮੁੱਖੀ ਬਾਬੇ ਦੇ ਪੈਰਾਂ ਵਿੱਚ ਡਿਗਦੀ ਹੈ, ਉਸ ਤੋਂ ਅਸੀਸਾਂ ਲੈਂਦੀ ਹੈ ਉਸ ਅੱਗੇ ਹੀ ਅਰਦਾਸਾਂ ਕਰਦੀ ਹੈ ਦਾਤਾਂ ਮੰਗਦੀ ਹੈ ਤੇ ਬਾਅਦ ਵਿੱਚ ਵਾਰੀ ਆਉਂਦੀ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ। ਮੈਂ

ਸਮਝਦਾ ਹਾਂ ਇਹ ਫਾਰਮੈਲਟੀ ਤੋਂ ਵੱਧ ਕੁੱਝ ਵੀ ਨਹੀਂ। ਇਸੇ ਤਰ੍ਹਾਂ ਹੋਰ ਵੀ ਕਈ ਜਥੇਬੰਦੀਆਂ ਨੇ ਸਿੱਖ ਰਹਿਤ ਮਰਿਆਦਾ ਬਦਲਣ ਦੀਆਂ ਤਿਆਰੀਆਂ ਕਰ ਰੱਖੀਆਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਬਖਸ਼ਿਸ਼ ਖੰਡੇ ਬਾਟੇ ਦੇ ਅੰਮ੍ਰਿਤ ਦੀਆਂ ਬਾਣੀਆਂ ਨੂੰ ਘੱਟ ਵੱਧ ਕਰਨ ਦੀਆਂ ਗੱਲਾਂ ਤੋਰੀਆਂ ਹੋਈਆਂ ਹਨ ਤੇ ਢੰਗ ਤਰੀਕੇ ਬਦਲਣ ਦੇ ਕੰਮ ਆਰੰਭੇ ਹੋਏ ਹਨ। ਹੋਰ ਕਈ ਅਜੇਹੇ ਕਾਰਜ ਹਨ ਜੋ ਬਾਬੇ ਨਾਨਕ ਦੇ ਸਿੱਖੀ ਸਿਧਾਂਤਾਂ, ਸ੍ਰੀ ਗੁਰੂ ਗ੍ਰੰਥ ਜੀ ਦੇ ਉਪਦੇਸ਼ਾਂ ਦੇ ਉਲਟ ਕੀਤੇ ਜਾ ਰਹੇ ਹਨ ਜਾਂ ਤਿਆਰੀ ਕਰ ਹਨ। ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਜੀ ਦਾ ਸ਼ਰੀਕ ਅਖੌਤੀ "ਦਸਮ ਗ੍ਰੰਥ" ਬਰਾਬਰ ਲਿਆ ਖੜਾ ਕਰ ਦਿੱਤਾ ਹੈ। ਕਈ ਧਿਰਾਂ ਬਣ ਗਈਆਂ ਹਨ ਹਰ ਇੱਕ ਆਪਣੇ ਆਪ ਨੂੰ ਸਹੀ ਦਸਦੇ ਹਨ। ਸਿੱਖੀ ਦੇ ਵਿਹੜੇ ਵਿੱਚ ਬਹੁਤ ਪ੍ਰਚਾਰਕ, ਰਾਗੀ, ਢਾਡੀ, ਗ੍ਰੰਥੀ, ਕਥਾਵਾਚਕ, ਵਿਦਵਾਨ ਆ ਗਏ ਹਨ। ਇਸ ਗੱਲ ਨੂੰ ਨਿੰਦਿਆ ਨਹੀਂ ਜਾ ਸਕਦਾ ਇਸ ਕਾਰਜ ਦੇ ਜ਼ਰੀਏ ਉਹ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਕਰਦੇ ਹਨ। ਜ਼ਰੂਰ ਹੀ ਕਰਨਾ ਚਾਹੀਦਾ ਹੈ, ਜੁਗੋ-ਜੁਗ ਕਰਦੇ ਰਹਿਣ ਪਰ ਰੱਬ ਦੇ ਵਾਸਤੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਮਰਪਿਤ ਹੋਣ ਤੇ ਪੂਰਾ ਸਤਿਕਾਰ ਦਿੱਤਾ ਜਾਵੇ ਨਾ ਕੀ ਮੂਰਤੀਆਂ ਦੀ ਤਰ੍ਹਾਂ ਪੂੱਜਣਾ ਸ਼ੁਰੂ ਕੀਤਾ ਜਾਵੇ ਜੋ ਕਿ ਕਰਦੇ ਹਨ। ਜੋ ਵੀ ਆਪਣੇ ਢੰਗ ਨਾਲ ਸਿੱਖੀ ਦਾ ਪ੍ਰਚਾਰ ਕਰ ਰਿਹਾ ਹੈ ਉਹ ਇਸ ਗੱਲ ਤੋਂ ਸੁਚੇਤ ਰਹੇ ਕਿ ਉਹ ਬਿਪਰਵਾਦੀ ਘਸੀਆਂ-ਪਿਟੀਆਂ ਰਸਮਾਂ ਨੂੰ ਸਿਰੇ ਤੋਂ ਨਿਕਾਰਨ ਦਾ ਜ਼ੋਰਦਾਰ ਹੋਕਾ ਦੇ ਕੇ ਲੋਕਾਂ ਨੂੰ ਇਨ੍ਹਾਂ ਤੋਂ ਮੁਕਤ ਕਰਨ ਦੀ ਕੋਸ਼ਿਸ਼ ਕਰਦੇ ਰਹਿਣ। ਬਿਪਰਵਾਦ ਦੀ ਲਪੇਟ ਵਾਲੀਆਂ ਸਾਖੀਆਂ ਨਾ ਸੁਣਾਉਣ ਅਤੇ ਸਿੱਖੀ 'ਤੇ ਬ੍ਰਾਹਮਣਵਾਦ 'ਤੇ ਹੋ ਰਹੇ ਹਮਲਿਆਂ ਪ੍ਰਤੀ ਜਾਗਰੂਕ ਹੋ ਕੇ ਆਪਣੇ ਕਾਰਜ ਕਰਨ। ਨਿਸ਼ਾਨਾ ਸਭ ਦਾ ਇਕੋ ਹੈ ਪਰ ਤਰੀਕੇ ਵੱਖੋ-ਵੱਖ ਹਨ। ਠੀਕ ਹੈ ਜੀਵਨ ਦੀਆਂ ਲੋੜਾਂ ਮੁਤਾਬਿਕ ਜਾਇਜ਼ ਜਾਇਜ਼ ਮਾਇਆ ਵੀ ਲੈਣ ਪਰ ਪੂਰੀ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋਣ। ਆਪਣੀ ਹਊਮੈ ਤਿਆਗ ਕੇ ਇਕ ਦੂਜੇ ਦੇ ਚਿੱਕੜ ਨਾ ਉਛਾਲਣ ਜਿਵੇਂ ਅੱਜ ਕੱਲ ਹੋ ਰਿਹਾ ਹੈ। ਕਈ ਤਰ੍ਹਾਂ ਦੇ ਗਰੁੱਪ ਬਣ ਗਏ ਹਨ। ਸੋਸ਼ਲ ਮੀਡੀਏ ਰਾਹੀਂ ਜਾਂ ਅਖਬਾਰਾਂ ਰਾਹੀਂ ਇੱਕ ਦੂਜੇ ਦੀ ਨਿੰਦਿਆ ਜ਼ਿਆਦਾ ਕਰਦੇ ਹਨ, ਸਿੱਖੀ ਦਾ ਪ੍ਰਚਾਰ ਬਹੁਤ ਘੱਟ। ਇਸ ਤਰ੍ਹਾਂ ਕਰਨ ਨਾਲ ਸਿੱਖ ਵਿਰੋਧੀਆਂ ਦੇ ਹੌਸਲੇ ਵਧ ਰਹੇ ਹਨ ਅਤੇ ਸਿੱਖ ਗਦਾਰਾਂ ਰਾਹੀਂ ਘੁਸਪੈਠ ਕਰਕੇ ਸਿੱਖੀ ਦਾ ਘਾਣ ਕਰਨ ਵਿੱਚ ਸਫਲ ਹੋ ਰਹੇ ਹਨ। ਹਰ ਤਰ੍ਹਾਂ ਦੇ ਪ੍ਰਚਾਰਕਾਂ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਹਰ ਤਰ੍ਹਾਂ ਨਾਲ ਘਾਣ ਤਾਂ ਬਾਬੇ ਨਾਨਕ ਦੀ ਸਿੱਖੀ ਦਾ ਹੀ ਹੋ ਰਿਹਾ ਹੈ।

ਇਹ ਗੱਲ ਕਿਸੇ ਤੋਂ ਭੁੱਲੀ ਹੋਈ ਨਹੀਂ ਕਿ ਸਿੱਖੀ 'ਤੇ ਗੁਪਤ ਤੌਰ ਤੇ ਲਗਾਤਾਰ ਹਮਲੇ ਹੋ ਰਹੇ ਹਨ, ਘੁਸਪੈਠ ਹੋ ਰਹੀ ਹੈ। ਵਿਰੋਧੀ ਹਮਲਾਵਰ ਸਿੱਖੀ ਨੂੰ ਵੱਖਰਾ ਧਰਮ ਮੰਨਣ ਨੂੰ ਤਿਆਰ ਨਹੀਂ, ਹਿੰਦੂ ਧਰਮ ਦਾ ਹੀ ਹਿੱਸਾ ਹੋਣ ਦਾ ਪ੍ਰਚਾਰ ਕੀਤਾ ਜਾ ਰਿਹਾ ਹੈ ਪਰ ਇਹ ਹਕੀਕਤ ਹੈ ਕਿ 1699 ਈ: ਦੀ ਵਿਸਾਖੀ ਵਾਲੇ ਦਿਨ ਜਦੋਂ ਪੰਜ ਪਿਆਰੇ ਸਾਜ ਕੇ, ਖਾਲਸਾ ਪੰਥ ਦਾ ਨਵਾਂ ਚੇਹਰਾ, ਨਵੀਂ ਦਿਖ, ਰੋਹਬਦਾਰ ਨਵੇਂ ਪਹਿਰਾਵੇ ਨਾਲ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬੇ ਨਾਨਕ ਦੀ ਸਿੱਖੀ ਨੂੰ ਇਕ ਵੱਖਰੀ ਪਹਿਚਾਣ ਦੇ ਦਿੱਤੀ ਸੀ ਉਸ ਵੇਲੇ ਹਰ ਧਰਮ ਨੂੰ ਸਿੱਖੀ ਵਿੱਚ ਪ੍ਰਵੇਸ਼ ਕਰਨ ਦੀ ਖੁੱਲ੍ਹ ਦਿੱਤੀ ਗਈ ਸੀ। ਇਸ ਤਰ੍ਹਾਂ ਇਹ ਇਕ ਵਿਲੱਖਣ ਧਰਮ ਬਣ ਗਿਆ ਹੈ। ਜੋ ਹਰ ਤਰ੍ਹਾਂ ਨਾਲ ਖਾਲਸ ਹੈ। ਹਰ ਤਰ੍ਹਾਂ ਦੇ ਕਰਮ-ਕਾਂਡ ਪਾਖੰਡ, ਜਾਤ-ਪਾਤ, ਵਹਿਮ-ਭਰਮ, ਮੜ੍ਹੀ-ਮਸਾਣੀ, ਮੂਰਤੀ ਪੂਜਾ, ਬਿਪਰਵਾਦੀ ਰੀਤਾਂ ਤੋਂ ਇਸ ਨੂੰ ਦੂਰ ਰਖਿਆ ਗਿਆ ਹੈ। ਅਫਸੋਸ ਇਸ ਗੱਲ ਦਾ ਹੈ ਕਿ ਅਜੇ ਵੀ ਅਸੀਂ ਗਾਹੇ-ਵਗਾਏ ਬ੍ਰਾਹਮਵਾਦੀ ਰੀਤਾਂ ਨੂੰ ਤਿਲਾਂਜਲੀ ਨਹੀਂ ਦਿੰਦੇ। ਬਹੁਤ ਸਾਰੇ ਪ੍ਰਚਾਰਕ ਵੀ ਵਿਰੋਧੀਆਂ ਦੀਆਂ ਗੱਲਾਂ ਵਿੱਚ ਆ ਕੇ ਅਜੇਹਾ ਪ੍ਰਚਾਰ ਕਰਦੇ ਹਨ ਜਿਸ ਨਾਲ ਸਿੱਖੀ ਦਾ ਨੁਕਸਾਨ ਹੋ ਰਿਹਾ ਹੈ।

ਸੋ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਸਾਰੇ ਪ੍ਰਚਾਰਕਾਂ, ਹਮਦਰਦਾਂ, ਸੰਪਰਦਾਵਾਂ, ਬਾਬਿਆਂ, ਡੇਰੇਦਾਰੀਆਂ ਆਦਿ ਨੂੰ ਅਪੀਲ ਹੈ ਕਿ ਸਾਰੇ ਇਕ ਮੰਚ 'ਤੇ ਇਕੱਠੇ ਹੋਣ। ਇਕ ਸਲਾਹ ਨਾਲ ਕਾਰਜ ਕੀਤੇ ਜਾਣ, ਨਵੇਂ ਨਵੇਂ ਉਪਰਾਲੇ ਕੀਤੇ ਜਾਣ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋ ਕੇ ਸਿੱਖੀ ਦੀ ਪ੍ਰਫੁੱਲਤਾ ਲਈ ਇੱਕ ਸਾਂਝਾ ਪਲੇਟਫਾਰਮ ਤਿਆਰ ਕਰਕੇ, ਇਕ ਇਕੋ ਕੇਂਦਰ ਬਿੰਦੂ ਤੇ ਕੰਮ ਕਰਨ।

**ਵਾਹਿਗੁਰੂ ਭਲੀ ਕਰੇ।**

—0—

ਲੜੀਵਾਰ
ਕਿਸ਼ਤ 12

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

## ਬਲਿ ਦੇਨ ਦੀ ਵਿਧੀ

### ਸਫਾ ੪੪

### ਦੋਹਰਾ

*ਹੁਣ ਇੱਕ ਆਗਯਾ ਵੇਦ ਦੀ ਦਸਦਾ ਪੂਰੀ ਸਾਧ।*
*ਲੋਗਾਂ ਦੇ ਗਲ ਪਾਉਂਦਾ ਕੈਸੀ ਮਹਾਂ ਉਪਾਧ॥੧॥*
*ਪੜ੍ਹਨੇ ਵਾਲੇ ਹੋਨਗੇ ਇਸਨੂੰ ਦੇਖ ਹਰਾਨ।*
*ਖਾਨ ਪੀਣ ਦੀ ਵਸਤੂਆਂ ਕਰਦਾ ਸਾਧ ਵਰਾਨ॥੨॥*
*ਅੱਜ ਕੱਲ ਜੋ ਲੋਗ ਸਭ ਇਸ ਕਾਰੇ ਲਗ ਜਾਨ।*
*ਘਰ ਦਾ ਧਨ ਸਭ ਖੋਇਕੇ ਭੁੱਖ ਦੁੱਖ ਮਰ ਪਾਨ॥੩॥*
*ਕਿਸੇ ਪਰਾਣੀ ਰਸਮ ਨੂੰ ਜੁਹੈ ਕਰਾਈ ਅੱਜ।*
*ਲੋਗਾਂ ਨੂੰ ਭਰਮਾਇਆ ਆਖ ਧਰਮ ਦਾ ਪੱਜ॥੪॥*
*ਦੋਨੋ ਵੇਲੇ ਅੱਗ ਵਿੱਚ ਪਾਵੇ ਦੁੱਧ ਅਰ ਘੀਉ॥*
*ਆਪ ਖਾਇ ਅਨ ਚੋਪੜੀ ਠੰਢਾ ਪਾਣੀ ਪੀਉ॥੫॥*
*ਜੇ ਸਾਰੇ ਹਿੰਦੂ ਕਰਨ ਘਰ ਘਰ ਵਿੱਚ ਇਹ ਰੀਤ।*
*ਪੰਜ ਛਟਾਂਕਾਂ ਘੀਉ ਤਦ ਵਿਕਕੇ ਹੋਇ ਅਨੀਤ॥੬॥*
*ਦੁੱਧ ਭੈਂਸ ਦਾ ਮਹਿੰਗਾ ਤਦ ਇਤਨਾਂ ਹੋਵੇ ਆਨ।*
*ਕੋਈ ਦੌਲਤ ਵੰਦ ਹੀ ਚੋਪੜ ਰੋਟੀ ਖਾਨ॥੭॥*
*ਹੋਰ ਗਰੀਬ ਵਿਚਾਰੜੇ ਮਰਨ ਰੁਖਾਸਣ ਨਾਲ।*
*ਬੁੱਢੇ ਉਠ ਨਾ ਸੱਕਦੇ ਦੁੱਧੋਂ ਤਰਬਨ ਬਾਲ॥੮॥*

**ਭਾਵ**-ਇਕ ਅਗਨੀ ਹੋਤ੍ਰ ਤਾਂ ਸਾਧੂ ਜੀ ਨੇ ਪਹਿਲੇ ਕਥਨ ਕੀਤਾ ਸਾ ਪਰ ਅਜੇ ਭੀ ਉਸੇ ਚਿਤ ਨੂੰ ਤ੍ਰਿਪਤੀ ਨਾ ਆਈ ਜਿਸਤੇ ਇਕ ਹੋਰ ਲੋਗਾਂ ਦੇ ਝੁੱਗੇ ਉਜਾੜਨ ਲਈ ਵੇਦ ਵਿਧੀ ਕਢ ਮਾਰੀ ਜਿਸਦਾ ਕਰਨਾ ਅਵਸ਼ਯ ਹੀ ਕਥਨ ਕੀਤਾ ਹੈ।

ਪ੍ਰੰਤੂ ਜੇ ਇਹ ਮ੍ਰਯਾਦਾ ਸੱਚ ਮੁੱਚ ਹੀ ਚਲ ਪਵੇ ਤਦ ਇਸ ਵਿੱਚ ਕੋਈ ਸ਼ੱਕ ਨਹੀਂ ਹੈ ਜੋ ਘੀਉ ਦੁੱਧ ਅਤੇ ਮਹਾਂ ਪ੍ਰਸ਼ਾਦ ਇਤਨਾਂ ਮਹਿੰਗਾ ਹੋ ਜਾਏ ਜੋ ਗਰੀਬਾਂ ਨੂੰ ਸਾਲ ਵਿੱਚ ਕਦੇ ਇਕ ਦੋ ਵੇਰ ਹੀ ਖਾਣ ਦਾ ਮੌਕਾ ਮਿਲੇ, ਇਸ ਵਾਸਤੇ ਉਹ ਰੁਖਾਸਣੇ ਨਾਲ ਬਹੁਤ ਹੀ ਛੇਤੀ ਇਸ ਸੰਸਾਰ ਤੇ ਕੂਚ ਕਰ ਜਾਨ। ਅਗਨੀ ਹੋਤ੍ਰ ਦਾ ਦੂਸਰਾ ਢੰਗ ਜੋ ਸਾਧੂ ਜੀ ਨੇ ਕਥਨ ਕੀਤਾ ਹੈ ਸੋ ਇਸ ਪ੍ਰਕਾਰ ਹੈ॥ ਯਥਾ:-

"ਇਸਕੇ ਆਗੇ ਦੂਸਰਾ ਅਗਨਿ ਹੋਤ੍ਰ ਹੈ ਔਰ ਅਗਨਿ ਹੋਤ੍ਰ ਕਾ ਕਰਨਾ ਅਵਸਯ ਹੈ, ਅਗਨੀ ਹੋਤ੍ਰ ਸੇ ਕਿਸਕੀ ਪੂਜਾ ਹੋਤੀ ਹੈ, ਉੱਤ੍ਰ ਪਰਮੇਸ਼੍ਰਰ ਕੀ ਪੂਜਾ ਹੋਤੀ ਹੈ ਔਰ ਸੰਸਾਰ ਕਾ ਉਪਕਾਰ ਹੋਤਾ ਹੈ, ਅਗਨਿ ਹੋਤ੍ਰ ਮੇਂ ਜਿਤਨੇ ਮੰਤ੍ਰ ਹੈਂ ਵੈਤੋ ਪਰਮੇਸ਼੍ਵਰ ਕੀ ਉਪਾਸਨਾਂ ਆਤੀ ਹੈ, ਔਰ ਸੰਸਾਰ ਕਾ ਇਸਸੇ ਕਿਯਾ ਉਪਕਾਰ ਹੈ, ਕਿ ਵੇਦ ਬ੍ਰਾਹਮਨ ਔਰ ਸੂਤ੍ਰ ਪੁਸਤਕੋਂ ਮੇਂ ਚਾਰ ਪ੍ਰਕਾਰ ਦੇ ਪਦਾਰਥ ਹੋਮ ਕੇ ਲਿਖੇ ਹੈਂ, ਏਕ ਤੋਂ ਜਿਸਮੇਂ ਸੁਗੰਧ ਗੁਣ ਹੋਯ, ਜੈਸੇ ਕੇ ਕਸਤੂਰੀ ਕੇਸਰਾਦਿਕ, ਔਰ ਦੂਸਰਾ ਜਿਸਮੇਂ ਮਿਸਟ ਗੁਣ ਹੋਯ ਜੈਸਾ ਕੇ ਮਿਸਰੀ ਸਕਰਾਦਿਕ, ਔਰ ਤੀਸਰਾ ਜਿਸਮੇ ਪੁਸ਼ਟੀ ਕਾਰਨ ਗੁਨ ਹੋਯ ਜੈਸਾ ਕੇ ਦੂਧ ਘੀ ਔਰ ਮਾਂਸਾਦਿਕ, ਔਰ ਚੌਥਾ ਜਿਸ ਮੈਂ ਰੋਗ ਨਿਵਿਰਤੀ ਕਾਰਕ ਗੁਣ ਹੋਯ ਜੈਸਾ ਕੇ ਵੇਦਕ ਸ਼ਾਸਤ੍ਰ ਕੀ ਰੀਤੀ ਸੇ ਸੋਮ ਲਤਾ ਆਦਿਕ ਔਖਧੀਆ ਲਿਖੀ ਹੈਂ, ਉਨ ਚਾਰੋਂ ਕਾ ਯਥਾਵਤ ਸੋਧਨ ਉਨਕਾ ਪਰਸਪਰ ਸੰਯੋਗ ਔਰ ਸੰਸਕਾਰ ਕਰਕੇ ਹੋਮ ਕਰੈ ਸਾਯੰ ਔਰ ਪ੍ਰਾਤ: ॥ " ਆਦਿ

### ਦੋਹਰਾ

**ਅਗਨੀ ਹੋਤ੍ਰ ਕਰਨ ਦੀ ਦੱਸੀ ਰੀਤੀ ਏਹ॥**
**ਘਰ ਦੇ ਦੁੱਧ ਅਰ ਘੀਉ ਨੂੰ ਫੂਕ ਮਿਲਾਓ ਖੇਹ॥੯॥**

## ਚੌਪਈ

ਇਹ ਜੋ ਦੱਸਦਾ ਸਾਧ ਪੁਆੜਾ। ਘਰ ਦੇ ਧਨ ਦਾ ਹਈ ਉਜਾੜਾ॥
ਦੱਸੈ ਨਿੱਤ ਹਵਨ ਨੂੰ ਕਰਨਾ। ਈਸ਼੍ਵਰ ਪੂਜਾ ਦਾ ਧਰ ਪਰਨਾ॥
ਦੱਸੈ ਹੋਇ ਜਗਤ ਉਪਕਾਰ। ਵੇਦ ਬ੍ਰਾਹਮਣ ਸੂਤ੍ਰ ਕਾਰ॥
ਏਹੋ ਕਰਦੇ ਹਨ ਉਪਦੇਸ਼॥ ਹਵਨ ਕਰੇ ਨਰ ਉੱਠ ਹਮੇਸ਼॥
ਪਹਲੇ ਅਗਨੀ ਖੂਬ ਜਲਾਵੇ। ਅੰਬ ਚੰਦਨ ਦੀ ਲਕੜੀ ਪਾਵੇ॥
ਜਦ ਲਾਟਾਂ ਉਹ ਮਾਰੇ ਆਇ। ਉਸਦੇ ਪਾਸ ਆਪ ਬਹਿ ਜਾਇ॥
ਕਰੇ ਹਵਨ ਲੈ ਵਸਤੂ ਚਾਰ। ਜਿਸਦਾ ਉੱਤਮ ਹੈ ਅਧਿਕਾਰ॥
ਕਸਤੂਰੀ ਅਰ ਕੇਸਰ ਪਾਕੇ। ਨਾਲ ਸੁਗੰਧੀ ਅਗਨਿ ਰਿਝਾਕੇ।
ਫਿਰ ਮਿਸਰੀ ਅਰ ਸ਼ੱਕਰ ਪਾਇ। ਦਏ ਮਿਠਾਈ ਜਿਲਦ ਗੁਵਾਇ॥
ਤੀਜਾ ਘੀਉ ਦੁੱਧ ਭੀ ਪਾਵੈ। ਇਕ ਪਲ ਅੰਦਰ ਰਾਖ ਕਰਾਵੈ॥
ਫੇਰ ਮਾਸ ਭੀ ਦਏ ਸ਼ਤਾਬ। ਭੁੱਜਨ ਓਥੇ ਪਏ ਕਬਾਬ॥
ਇਸੀ ਤਰ੍ਹਾਂ ਸਭ ਦਰਬ ਜਲਾਇ। ਈਸ਼੍ਵਰ ਨੂੰ ਨਰ ਲਏ ਰਝਾਇ॥ ॥
ਫਿਰ ਦੋ ਵੇਲੇ ਕਰਸੀ ਜੋਇ। ਕਿਉ ਨਾ ਉੱਜੜ ਜਾਸੀ ਸੋਇ॥
ਕਿੱਥੋਂ ਨਿੱਤ ਲਵੇ ਕਸਤੂਰੀ। ਬਿਕੇ ਰੁਪਯੇ ਰੱਤੀ ਪੂਰੀ॥
ਫਿਰ ਕੇਸਰ ਨੂੰ ਲਿਆਵੇ ਕਿੱਥੋਂ। ਪਤਾ ਨਹੀਂ ਉਹ ਮਿਲਦਾ ਜਿਥੋਂ॥
ਪਿੰਡਾਂ ਵਿੱਚ ਲੋਗ ਜੋ ਵਸਦੇ। ਸੋ ਤਾਂ ਨਾਉ ਸੁਨਦਿਆਂ ਹਸਦੇ॥
ਜੰਮ ਨ ਦੇਖਨ ਉਹ ਕਸਤੂਰੀ। ਕੇਸਰ ਦੀ ਭੀ ਸਾਰ ਨ ਪੂਰੀ॥
ਉਹ ਫਿਰ ਹਵਨ ਕਰਨ ਕਿਸ ਨਾਲ ? ਲਏ ਧਰਮ ਦੇ ਗੰਢੇ ਗਾਲ !
ਜੇ ਇਕ ਵੇਰੀ ਓਹ ਕਰਾਉਨ। ਮੁੜਕੇ ਕਦੇ ਹੱਥ ਨਾ ਲਾਉਨ॥
ਵੈਦਕ ਧਰਮ ਨਹੀਂ ਇਹ ਭਾਈ। ਲੋਗਾਂ ਉੱਪਰ ਬਿਪਦਾ ਪਾਈ॥
ਫੇਰ ਘੀਉ ਅਰਦੁੱਧ ਜਲਾਉਨ। ਘਰ ਦੇ ਮੁੰਡੇ ਫਿਰ ਕਿਆ ਖਾਉਨ॥
ਪਕੜ ਦੁੱਧ ਦਾ ਹਵਨ ਕਰਾਇਆ। ਫਿਰ ਕੀ ਰਾਤੀਂ ਓਸ ਜਮਾਇਆ ?
ਦਿਨ ਚੜਦੇ ਫਿਰ ਰਿੜਕੂ ਕਿੱਥੋਂ। ਦੱਸ ਲਿਆਊ ਮਖਨ ਜਿਥੋਂ ?
ਭਲਾ ਦੁੱਧ ਜੇ ਬਚਸੀ ਸੇਰ। ਲਏ ਮਧਾਈ ਉਸ ਵਿੱਚ ਫੇਰ॥
ਸੋ ਭੀ ਵਿੱਚ ਹਵਨ ਦੇ ਪਾਉ। ਬੈਠਾ ਰੱਖੀ ਰੋਟੀ ਖਾਉ॥
ਚੰਗਾ ਧਰਮ ਵੇਦ ਨੇ ਦੱਸਿਆ। ਲੋਗਾਂ ਕੋਲੋਂ ਮੱਖਨ ਖੱਸਿਆ !
ਕਰੀ ਸਾਧਨੇ ਖਰੀ ਭਲਾਈ। ਦੁੱਧ ਦਹੀਂ ਦੀ ਅਲਖ ਚੁਕਾਈ !
ਇਸਤੇ ਅੱਗੇ ਬੱਸ ਨ ਕੀਤੀ। ਚੰਗੀ ਖਬਰ ਹੋਰ ਹੈ ਲੀਤੀ॥
ਆਖੇ ਉਸ ਵਿੱਚ ਪਾਓ ਮਾਂਸ। ਹਵਨ ਰੀਤ ਦਾ ਪੈਦਾ ਬਾਂਸ॥
ਇਸਦਾ ਮਚਸੀ ਹੋਰ ਪੁਆੜਾ। ਕਿੱਥੋਂ ਮਾਰੇ ਜਾਕੇ ਪਾੜਾ?
ਦੋ ਵੇਲੇ ਜਦ ਹਵਨ ਕਰਾਊ। ਕਿੱਥੋਂ ਮਾਸ ਢੂੰਡਕੇ ਲਿਆਊ॥
ਨਿੱਤ ਬੱਕਰੇ ਕਿਥੋਂ ਮਾਰੂ। ਨਿੱਤ ਨਾ ਰੱਖੇ ਪਏ ਪਹਾਰੂ !
ਦੋ ਵੇਲੇ ਜੇ ਮੁੱਲ ਮੰਗਾਵੈ। ਤਾਂ ਧਨ ਇਤਨਾਂ ਕੌਨ ਲਿਆਵੈ॥
ਫਿਰ ਜਦ ਹਵਨ ਕਰਨ ਦੇ ਵੇਲੇ। ਫੜਕੇ ਮਾਂਸ ਓਸ ਵਿੱਚ ਠੇਲੇ॥
ਤਾਂ ਜਦ ਜਲਸੀ ਵਾਂਗ ਕਬਾਬ। ਉੱਠੇ ਬੂਇ ਸੋ ਮਹਾਂ ਖਰਾਬ॥
ਚਿੜਚਿੜ ਕਰਕੇ ਭੁੱਜੂ ਜਦ ਹੀ। ਉੱਠ ਸੜਿਆਨ ਪਏਗੀ ਤਦ ਹੀ॥
ਘਰ ਵਿੱਚ ਭੀ ਮਰਘਟ ਬਨ ਜਾਊ। ਸਭ ਟੱਬ੍ਰ ਦੇ ਜੀਉ ਦੁਖਾਊ॥
ਚੰਗਾ ਹਵਨ ਕਰਾਇਆ ਚਾਇ। ਟੱਬ੍ਰ ਸਾਰਾ ਦੁੱਖ ਵਿੱਚ ਪਾਇ॥
ਇਹ ਤਾਂ ਹਵਨ ਨਹੀਂ ਭਾਈ। ਰਾਕਸ਼ ਪਣ ਦੀ ਰੀਤ ਬਤਾਈ॥

ਜਿਸਤੇ ਸੋਚੋ ਤੁਸੀਂ ਪਯਾਰੇ। ਕਿਆ ਉੱਦਮ ਇਹ ਸਾਧ ਉਚਾਰੇ॥
ਫੇਰ ਹੋਰ ਇਕ ਅਕਲ ਸਿਖਾਵੈ। ਔਖਧੀਆਂ ਭੀ ਵਿੱਚ ਪਵਾਵੈ॥
ਸੋਮ ਲਤਾ ਦਾਰੂ ਸੁਖਦਾਈ। ਉਹ ਭੀ ਉਸਦੇ ਅੰਦ੍ਰ ਪਾਈ॥
ਪਰ ਸਾਨੂੰ ਇਹ ਪਤਾ ਨ ਲੱਗੇ। ਚਲੇ ਕੌਣ ਬੀਮਾਰੀ ਅੱਗੇ ॥
ਜੇਹੈ ਸੋਮ ਲਤਾ ਗਰਮਾਈ। ਪਿੱਤ ਰੋਗ ਨੂੰ ਨਾ ਸੁਖਦਾਈ॥
ਫਿਰ ਜੋ ਉਹ ਹੈ ਸਰਦ ਸਭਾਉ। ਤਾਂ ਕਫ ਵਾਲੇ ਨੂੰ ਦੁੱਖਦਾਉ॥
ਜਿਸਤੇ ਚੰਗਾ ਹੁੰਦਾ ਸਾਧ। ਗਲ ਤੇ ਲਾਹੇ ਸੱਭ ਉਪਾਧ॥
ਦੱਸਦਾ ਚਾਇ ਬਨਫਸ਼ਾ ਲਿਆਓ। ਨੀਲੋਫਰ ਭੀ ਸਾਥ ਮਿਲਾਓ॥
ਹੋਰ ਉਨਾਬ ਮਲੱਠੀ ਪਾਇ। ਵਿਚੇ ਜੂਫਾ ਲਏ ਮਿਲਾਇ॥
ਸੌਂਫ ਕਾਸ਼ਨੀ ਮਗਜ਼ ਸੁ ਚਾਰ। ਅੰਜਬਾਰ ਦਾ ਸ਼ਰਬਤ ਧਾਰ॥
ਮਾਰੀ ਹੋਈ ਚਾ ਹਟਤਾਲ। ਅਬਰਕ ਦਿੰਦਾ ਵਿੱਚੇ ਢਾਲ॥
ਨਾਲ ਹੋਰ ਅੰਗ੍ਰੇਜ਼ੀ ਦਾਰੂ। ਮਿਕਸਚਰ ਅਤੇ ਕੌਨੈਨ ਅਪਾਰੂ।
ਕੌੜ ਲਿਵਰ ਆਇਲ ਭੀ ਮੇਲ। ਸੱਭੋ ਦਏ ਅਗਨ ਵਿੱਚ ਠੇਲ॥
ਤਦ ਜਦ ਹਵਨ ਉਠਾਵੇ ਧੂੰਆਂ। ਹੋਵੇ ਘਰ ਵਿੱਚ ਘੁੰਮਨ ਘੂੰਆਂ॥
ਸਾਰੇ ਰੋਗ ਜੜਾਂ ਤੇ ਜਾਉਨ। ਜਦ ਮਿਲਕੇ ਜਨ ਹਵਨ ਕਰਾਉਨ।
ਸੋਮ ਲਤਾ ਕੱਲੀ ਕਿਆ ਕਰਸੀ। ਕਦੋਂ ਚਿਕਿਤਸਾ ਪੂਰੀ ਧਰਸੀ॥
ਏਹ ਦਵਾਈਆਂ ਮਿਲਕੇ ਸਾਰੀ। ਘਰ ਤੇ ਖੋਵਨ ਸਭ ਬੀਮਾਰੀ॥
ਜੇ ਸਾਧੂ ਕਹ ਦੇਂਦਾ ਐਸੀ। ਮੈਂ ਦੱਸੀ ਹੈ ਰੀਤੀ ਜੈਸੀ॥
ਤਾਂ ਸਭ ਕਾਰਜ ਹੁੰਦੇ ਪੂਰੇ। ਰੰਚਕ ਰੈਂਹਦੇ ਨਾਹਿ ਅਧੂਰੇ॥
ਜੇ ਘਰ ਦਾ ਸੀ ਧਨ ਲੁਟਵਾਨਾ। ਤਾਂ ਚਾਹੀਏ ਥ਼ਾ ਕੁਝ ਬਹਾਨਾ॥੧੦॥

### ਦਵੈਯਾ

ਫਿਰ ਜੋ ਪੂਜਾ ਅਗਨਿਹੋਤ੍ਰ ਵਿੱਚ ਪਰਮੇਸ਼੍ਵਰ ਦੀ ਦੱਸੀ॥
ਇਹ ਬੀ ਐਵੇ ਬਿਨਾਂ ਵਿਚਾਰੇ ਪਈ ਵਲੋਈ ਲੱਸੀ॥
ਅੱਗ ਵਿੱਚ ਘੀ ਦੁੱਧ ਜਲਾਕੇ ਕਿਆ ਈਸ਼੍ਵਰ ਦਾ ਸੌਰੇ ?
ਸਗੋਂ ਉਹ ਤਾਂ ਦੇਖ ਕਹੇਗਾ ਕੀ ਕਰਦੇ ਹਨ ਬੌਰੇ ! ੧੧॥
ਅਰ ਜੇ ਹੋਤਰ ਵਾਲੇ ਮੰਤ੍ਰ ਹਨ ਉਸਤਤ ਰੱਬ ਕੇਰੀ।
ਤਾਂ ਕਿਉ ਅੱਗ ਜਲਾਕੇ ਕੀਤੀ ਧੂੰਏ ਚੁੱਕ ਅੰਧੇਰੀ ?
ਸੱਗੋਂ ਬੈਠ ਇਕਾਗ੍ਰ ਜਗ੍ਯਾ ਈਸ਼ ਅਰਾਧਨ ਕਰਦਾ।
ਦੁਰਮਤ ਮਨ ਦੀ ਦੂਰ ਵਿਲਾਂਦੀ ਸਾਰਾ ਕਾਰਜ ਸਰਦਾ॥੧੨॥
ਹੈ ਉਪਕਾਰ ਜਗਤ ਦਾ ਇਸ ਵਿੱਚ ਕਹੋ ਪਯਾਰੇ ਕਿਹੜਾ।
ਕਿਸ ਦੇ ਵਰਤਨ ਅੰਦ੍ਰ ਆਇਆ ਘੀਉ ਜਲਾਇਆ ਜਿਹੜਾ॥
ਈਸ ਉਪਾਸਨ ਕਾਰਨ ਭਾਈ ਦੁੱਧ ਨ ਜਾਲਿਆ ਚਹੀਏ।
ਸੁੱਧ ਹੋਇ ਕਰ ਚਿੱਤ ਇਕਾਗ੍ਰ ਤਾਂਹਿ ਉਪਾਸਨ ਕਹੀਏ ॥੧੩॥
ਪਰਮੇਸ਼੍ਵਰ ਦੀ ਪੂਜਾ ਦੱਸੇ ਘਰ ਵਿੱਚ ਅਗਨ ਜਲਾਨਾ।
ਇਹ ਤਾਂ ਸਾਰਾ ਮੂਰਤ ਪੂਜਾ ਦਾ ਹੈ ਇਕ ਬਹਾਨਾ॥
ਕਿਆ ਉਪਕਾਰ ਕਿਸੇ ਦਾ ਕੀਤਾ ਘਰ ਦਾ ਦੁੱਧ ਜਲਾਕੇ।
ਨਹੀ ਅਗਨ ਦਾ ਕੁੱਝ ਸੌਰਿਆ ਮੁੰਡਿਆਂ ਨੂੰ ਤ੍ਰਸਾਕੇ॥੧੪॥
ਜੇ ਉਹ ਦੁੱਧ ਘੀਉ ਨੂੰ ਖਾਂਦੇ ਪੁੱਤ੍ਰ ਪੋਤੇ ਘਰਦੇ।
ਤਾਂ ਬਲਵਾਨ ਹੋਇਕੇ ਘਰ ਦਾ ਕੰਮ ਕਾਜ ਥਹੁ ਕਰਦੇ॥
ਉਹੋ ਮਾਂਸ ਜੋ ਅਗਨੀ ਪਾਕੇ ਐਵੇ ਚਾਇ ਜਲਾਇਆ।
ਪਯਾਰੇ ਬੇਟੇ ਖਾਕੇ ਉਸਨੂੰ ਚਾਹਦੇ ਦਰਬ ਕਮਾਇਆ॥੧੫॥
ਹੋਰ ਏਤਨਾਂ ਬਾਲਨ ਜੋ ਹੈ ਬਿਨਾ ਅਰਥ ਤੇ ਜਾਲਾ।
ਚੌਕੇ ਵਿੱਚ ਰਸੋਈ ਕਰਦਾ ਰੈਂਹਦਾ ਵੱਡਾ ਸੁਖਾਲਾ॥
ਨਾਲੇ ਘਰ ਦੇ ਮੰਡੇ ਪਕਦੇ ਰਿਝਦੇ ਸੱਭ ਸਲੂਣੇ॥
ਈਸ ਉਪਾਸਨ ਦੇ ਭੀ ਮੰਤ੍ਰ ਰੈਂਹਦੇ ਨਾਹੀਂ ਊਣੇ॥੧੬॥
ਏਕ ਕੰਮ ਦੋ ਕਾਜ ਸੌਰਦੇ ਇਸ ਕਾਰਜ ਦੇ ਕਰਿਆਂ॥
ਜੀਵੰਦੜਾਂ ਨਰ ਭੋਜਨ ਛਕਦਾ ਸੁਰਗੇ ਜਾਂਦਾ ਮਰਿਆਂ।
ਏਹੁ ਸੁਗੰਧਤ ਵਾਲੀ ਵਸਤੂ ਫੂਕ ਨ ਕਦੇ ਗੁਵਾਂਦਾ।
ਪੁੱਛ ਹਕੀਮ ਓਸਤੇ ਭਾਈ ਸੌ ਗੁਨ ਲਾਭ ਉਠਾਂਦਾ॥੧੭॥
ਪੁਸ਼ਟੀ ਵਾਲੇ ਪਾਇ ਪਦਾਰਥ ਅਗਨ ਪੁਸ਼ਟ ਕਯੋਂ ਕੀਤੀ?
ਉਸਤੇ ਅਪਨੇ ਟੱਬਰ ਦੀ ਕਯੋਂ ਖਬਰ ਨ ਮੂਰਖ ਲੀਤੀ॥
ਜੇ ਕਰ ਅਗਨੀ ਪੁਸ਼ਟ ਹੋਵਸੀ ਤਾਂ ਉਹ ਬਹੁਤ ਤਪਾਊ॥

ਪੁਸ਼ਟ ਹੋਇਕੇ ਪੁੱਤ੍ਰ ਅਪਨਾਂ ਅਪਨਾ ਰਿਜ਼ਕ ਕਮਾਊ॥੧੮॥
ਵੇਦ ਬ੍ਰਹਮਨ ਸੂਤ੍ਰ ਕਾਰਾਂ ਦੱਸ ਭਲਾ ਕੀ ਕੀਤਾ ?
ਦਿੱਤਾ ਦਰਬ ਅਗਨ ਨੂੰ ਐਵੇ ਪੁਰਖਾਂ ਤੇ ਖਬ ਲੀਤਾ॥
ਸੋਮਲਤਾ ਅਰ ਹੋਰ ਦਵਾਈ ਜੇ ਰੋਗੀ ਨੂੰ ਦਿੰਦੇ।
ਰਾਜੀ ਕਰਕੇ ਉਸਨੂੰ ਉਸਤੇ ਕਈ ਅਸੀਸਾਂ ਲਿੰਦੇ॥੧੯॥
ਮਿੱਠੀ ਮਿਸ਼ਰੀ ਸ਼ੱਕਰ ਦਾ ਕੀ ਸੁਆਦ ਅੱਗ ਨੂੰ ਆਇਆ ?
ਜਿਸਨੇ ਵਾਂਗ ਕਾਠਦੇ ਉਸਨੂੰ ਐਵੇ ਚਾਇ ਜਲਾਇਆ।
ਇਸਤੇ ਤਾਂ ਕਿਆ ਚੰਗਾ ਹੁੰਦਾ ਕਿਸੇ ਗਰੀਬ ਵਿਚਾਰੇ॥
ਸ਼ਰਬਤ ਕਰਕੇ ਚਾਇ ਪਲਾਂਦੇ ਸੋਭਾ ਹੁੰਦੀ ਸਾਰੇ॥੨੦॥

ਭਾਵ–ਹਵਨ ਕਰਨ ਦੀ ਵਿਧੀ ਅਤਯੰਤ ਹੀ ਵਿਚਾਰ ਯੋਗ ਹੈ ਅਰ ਇਹਦੇ ਵਿਚਾਰਨੇ ਤੇ ਸਾਫ ਪਾਇਆ ਜਾਂਦਾ ਹੈ ਕੇ ਸਾਧੂ ਨੇ ਕੇਵਲ ਲਕੀਰ ਦਾ ਫਕੀਰ ਹੋਕੇ ਇਸਨੂੰ ਲਿਖਯਾ ਹੈ, ਨਹੀਂ ਹੋਰ ਕੋਈ ਭੀ ਲਾਭ ਨਹੀਂ ਹੈ, ਸਗੋਂ ਉਲਟਾ ਨੁਕਸਾਨ ਹੀ ਪਾਇਆ ਜਾਂਦਾ ਹੈ।

ਪਹਿਲੇ ਜੇ ਕਰਕੇ ਇਹ ਮੰਨਯਾਂ ਜਾਏ ਕੇ ਅਗਨੀ ਇਕ ਦੇਵਤਾ ਹੈ ਉਸਨੂੰ ਹਵਨ ਦੇਨੇ ਤੇ ਉਹ ਪ੍ਰਸੰਨ ਹੋਕੇ ਸੁਖ ਪ੍ਰਦਾਨ ਕਰਦਾ ਹੈ ਤਾਂ ਇਸਤੇ ਏਹੋ ਸਾਬਤ ਹੋਵੇਗਾ ਕਿ ਵੇਦਾਂ ਵਿੱਚ ਜੜ ਪਦਾਰਥਾਂ ਦੇ ਪੂਜਨ ਦੀ ਆਗਿਆ ਹੈ, ਅਰ ਸਾਧੂ ਦੇ ਸੇਵਕਾਂ ਦਾ ਇਹ ਦਾਹਵਾ ਕਰਨਾ ਕੇ ਵੇਦਾਂ ਵਿੱਚ ਈਸ਼੍ਵਰ ਤੋਂ ਬਿਨਾਂ ਕਿਸੇ ਦੂਸਰੇ ਦੀ ਉਪਾਸਨਾਂ ਨਹੀਂ ਦੱਸੀ ਜੋ ਮਿਥਯਾ ਹੋ ਜਾਏਗਾ।

ਦੂਸਰਾ ਜੇ ਇਹ ਮੰਨਯਾ ਜਾਏ ਕੇ ਇਹ ਹਵਨ ਅਗਨੀ ਵਾਸਤੇ ਨਹੀਂ ਹੈ ਕਿੰਤੂ ਅਗਨੀ ਦਾ ਅਭਮਾਨੀ ਜੋ ਦੇ ਵਤਾ ਹੈ ਉਸ ਦੇ ਵਾਸਤੇ ਹੈ ਅਰ ਉਹ ਅਗਨੀ ਦੁਆਰਾ ਹਵਨ ਲੈ ਕੇ ਪ੍ਰਸੰਨ ਹੁੰਦਾ ਹੇ, ਇਸ ਪਰ ਭੀ ਇਹ ਪ੍ਰਸ਼ਨ ਹੁੰਦਾ ਹੈ ਕੇ ਉਹ ਦੇਵਤਾ ਭੀ ਇਕ ਕਲਪਤ ਵਸਤੂ ਹੈ ਜਿਸਦਾ ਗਯਾਨ ਕੇਵਲ ਸ਼ਬਦ ਮਾਤ੍ਰ ਹੀ ਹੈ ਹੋ ਕਿਸੀ ਯੁਕਤੀ ਅਤੇ ਉਕਤੀ ਨਾਲ ਉਹ ਸਿੱਧ ਨਹੀਂ ਹੁੰਦਾ, ਅਰ ਇਹ ਇਕ ਐਸਾ ਹੀ ਸਮਝਿਆ ਜਾਏਗਾ ਜੈਸਾ ਕੇ ਲੋਗ ਕਿਸੇ ਪਿਪਲ ਯਾ ਬੋੜ੍ਹ ਦੇ ਰੁੱਖ ਪਰ ਯਖ ਯਾ ਭੂਤ ਮੰਨਕੇ ਉਥੇ ਦੁੱਧ ਦਹੀਂ ਅਤੇ ਚੂਰਮੇ ਚੜਾਉਂਦੇ ਹਨ। ਇਸੇ ਤਰ੍ਹਾਂ ਵੇਦਾਂ ਵਿੱਚ ਭੀ ਇਕ ਖਯਾਲੀ ਦੇਵਤਾ ਕਲਪ ਕੇ ਅਗਨੀ ਵਿੱਚ ਸਾਮਗ੍ਰੀ ਜਲਾਉਨ ਦੀ ਆਗਿਆ ਦਿੱਤੀ ਹੈ ਸੋ ਕੋਈ ਬੁੱਧਿਮਤਾ ਦੀ ਬਾਤ ਨਹੀਂ ਕਿੰਤੂ ਅਗਯਾਨ ਦਾ ਪਰਿਣਾਮ ਸਮਝਿਆ ਜਾਂਦਾ ਹੈ, ਜਿਸ ਨੂੰ ਸਾਧੂ ਜੀ ਨੇ ਭੀ ਅਪਨੇ ਅਗਯਾਨ ਦੇ ਅਧੀਨ ਹੋ ਕੇ ਹੋਰਨਾਂ ਲੋਗਾ ਵਾਂਗ ਮੱਖੀ ਪਰ ਮੱਖੀ ਮਾਰ ਛੱਡੀ ਹੈ॥

ਤੀਸਰਾ ਜੇਕਰ ਇਹ ਕਿਹਾ ਜਾਏ ਜੈਸਾ ਕੇ ਸਾਧੂ ਨੇ ਆਖਯ ਹੈ ਕੇ ਹਵਨ ਤੇ ਸੰਸਾਰ ਦਾ ਉਪਕਾਰ ਅਤੇ ਈਸ਼੍ਵਰ ਉਪਾਸਨਾਂ ਅਤੇ ਉਸਤਤੀ ਹੁੰਦੀ ਹੈ, ਇਸ ਪਰ ਭੀ ਇਤਨਾਂ ਆਖਨਾਂ ਪੈਂਦਾ ਹੈ ਕੇ ਸੰਸਾਰ ਦਾ ਉਪਕਾਰ ਤਾਂ ਇਸਤੇ ਕੋਈ ਨਹੀਂ ਹੈ ਅਰ ਐਵੇਂ ਬਿਅਰਥ ਸਾਮੱਗ੍ਰੀ ਜਲਾਕੇ ਈਸ਼੍ਵਰ ਦੀ ਉਸਤਤ ਅਰ ਉਪਾਸਨਾਂ ਕਰਨੀ ਭੀ ਨਿਸਫਲ ਹੈ॥

ਇਸ ਤੇ ਤਾਂ ਇਹ ਅੱਛਾ ਹੁੰਦਾ ਕੇ ਉਤਨਾ ਹੀ ਦੁੱਧ ਘੀਉ ਅਤੇ ਮਹਾਂ ਪ੍ਰਸ਼ਾਦ ਲਿਆਕੇ ਆਦਮੀ ਅਪਨੇ ਟੱਬ੍ਰ ਨੂੰ ਖੁਲਾਏ ਅਰ ਉਸ ਆਨੰਦ ਵਿੱਚ ਆਕੇ ਈਸ਼੍ਵਰ ਦੀ ਉਸਤਤੀ ਅਰ ਉਪਾਸਨਾਂ ਕਰੇ ਜਿਸ ਵਿੱਚ ਉਸਦਾ ਧੰਨਯਵਾਦ ਹੋਵੇ, "ਹੇ ਪਰਮੇਸ਼੍ਵਰ ਤੂੰ ਧੰਨਯ ਹੈ ਜਿਸਨੇ ਮੈਨੂੰ ਅਪਨੇ ਪ੍ਰਵਾਰ ਦੇ ਪਾਲਨ ਲਈ ਐਸੇ ਐਸੇ ਉੱਤਮ ਪਦਾਰਥ ਪ੍ਰਦਾਨ ਕੀਤੇ ਹਨ" ਫਿਰ "ਹੇ ਜਗਤੇਸ਼੍ਵਰ ਤੂੰ ਕ੍ਰਿਪਾ ਕਰ ਜੋ ਇਨ੍ਹਾਂ ਤੇਰੇ ਦਿੱਤੇ ਹੋਏ ਪਦਾਰਥਾਂ ਨੂੰ ਖਾਕੇ ਮੇਰੇ ਸਬੰਧੀ ਤੇਰਾ ਅਰਾਧਨ ਕਰਨ ਅਤੇ ਅਪਨੇ ਬਿਵਹਾਰ ਪ੍ਰਮਾਰਥ ਨੂੰ ਸ਼ੁੱਧ ਕਰਨਾ"॥

ਐਸਾ ਕਰਨੇ ਤੇ ਸੰਸਾਰ ਦਾ ਉਪਕਾਰ ਬੀ ਹੋ ਸਕਦਾ ਹੈ ਅਰ ਈਸ਼੍ਵਰ ਦੀ ਉਪਾਸਨਾ ਭੀ ਹੋ ਜਾਂਦੀ ਹੈ ਕਿਉਂਕਿ ਜਦ ਸਾਰੇ ਭਾਰਤ ਵਾਸੀ ਇਸ ਤਰ੍ਹਾਂ ਦੀ ਖੁਰਾਕ ਖਾਨਗੇ ਤਦ ਜ਼ਰੂਰ ਹੈ ਜੋ ਉਹ ਰਿਸ਼ਟ ਪੁਸ਼ਟ ਹੋ ਕੇ ਸੰਸਾਰਕ ਕਾਰਜਾਂ ਦਾ ਚੰਗਾ ਪ੍ਰਬੰਧ ਕਰਨਗੇ, ਅਰ ਦੋਨੋਂ ਵੇਲੇ ਭੋਜਨ ਸਮਯ ਪਰ ਈਸ਼੍ਵਰ ਅਰਾਧਨ ਕਰਨ ਤੇ ਅਪਨੇ ਆਤਮਾਂ ਦੀ ਮੈਲ ਭੀ ਖੋ ਦੇਨਗੇ, ਇਸ ਵਾਸਤੇ ਅਗਨੀ ਨਾਲੋਂ ਉਦਰ ਪੂਰਨਾਂ ਵਿੱਚ ਕਈ ਗੁਣਾਂ ਉਪਕਾਰ ਜ਼ਿਆਦਾ ਹੈ॥

ਇਸੀ ਪ੍ਰਕਾਰ ਜੇ ਹਰ ਇੱਕ ਮਨੁੱਖ ਅੱਗ ਵਿੱਚ ਸੋਮਲਤਾ ਸਾੜਨ ਨਾਲੋਂ ਅਪਨੇ-ਅਪਨੇ ਘਰਾਂ ਵਿੱਚ ਔਖਧੀਆਂ ਤਿਆਰ ਰੱਖਣਗੇ ਤਦ ਵੇਲੇ ਕੁਵੇਲੇ ਪ੍ਰਵਾਰ ਵਿੱਚ ਦੁੱਖ ਦਰਦ

ਬਾਕੀ ਸਫਾ 17 'ਤੇ

ਲੜੀਵਾਰ
ਕਿਸ਼ਤ 22

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਲੇਖਕ: ਗੁਰਬਖ਼ਸ਼ ਸਿੰਘ ਕੇਸਰੀ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

### ਸ਼ਾਹੀ ਸੂਬਿਆਂ ਨੇ ਜੰਗ ਲਈ ਤਿਆਰੀ ਕਰਨੀ

**ਦੋਹਰਾ**

ਜਬਰਦਸਤ ਖਾਂ ਲਵਪੁਰੋਂ8 ਲੈ ਕੇ ਫੌਜਾਂ ਸੰਗ।
ਪਹੁੰਚਿਆ ਵਿੱਚ ਸਰੰਦ9 ਕਰਨ ਵਾਸਤੇ ਜੰਗ॥
ਖਾਨ ਵਜ਼ੀਦ ਸਰੰਦ ਤੋਂ ਰਲ ਕੇ ਉਸ ਦੇ ਨਾਲ।
ਕਰੀ ਚੜ੍ਹਾਈ ਸੂਬਿਆਂ ਜੰਗ ਸਾਮਾਨ ਸੰਭਾਲ॥

**ਪਦ ਫਿਰਨਾ ਛੰਦ**

ਦੋਹਾਂ ਸੂਬਿਆਂ ਦੇ ਨਾਲ ਫੌਜ ਭਾਰੀ ਹੈ।
ਰਲ ਮਿਲ ਕੀਤੀ ਜੰਗ ਦੀ ਤਿਆਰੀ ਹੈ।
ਦਿੱਲੀ ਤੋਂ ਵਧੀਕ ਫੌਜ ਹੋਰ ਆ ਗਈ।
ਟਿੱਡੀ ਦਲ ਵਾਂਗੂੰ ਦੂਰ ਤੀਕ ਛਾ ਗਈ।
ਲੱਖਾਂ ਹੀ ਤੁਰਕ ਦਲ ਆਵੇ ਭੱਜਿਆ।
ਜ਼ੋਰ ਸ਼ੋਰ ਨਾਲ ਜੰਗ ਮਾਰੂ ਵੱਜਿਆ।੧।
ਏਧਰੋਂ ਪਹਾੜੀ ਰਾਜੇ ਚੜ੍ਹ ਆ ਗਏ।
ਸਾਗਰਾਂ ਦੇ ਵਿੱਚ ਮਾਨੋ ਹੜ੍ਹ ਆ ਗਏ।
ਲਸ਼ਕਰਾਂ ਦਾ ਜੋੜ ਮੇਲ ਭਾਰੀ ਹੋ ਗਿਆ।
ਕੈਰੋਂ ਪਾਂਡੋਆਂ ਦਾ ਜੰਗ ਜਾਰੀ ਹੋ ਗਿਆ।
ਕਾਲੀ ਘਟਾ ਵਾਲਾ ਮੇਘ ਮਾਨੋ ਗੱਜਿਆ।
ਜ਼ੋਰ ਸ਼ੋਰ ਨਾਲ ਜੰਗ ਮਾਰੂ ਵੱਜਿਆ।੨।
ਜੰਗ ਦੀ ਖ਼ਬਰ ਗੁਰੂ ਪਾਸ ਪੁੱਜੀ ਏ।
ਖਾਲਸਾਈ ਫੌਜ ਵੀ ਤਿਆਰੀ ਰੁੱਝੀ ਏ।
ਸਿੰਘਾਂ ਵਿੱਚ ਮੱਚ ਗਿਆ ਭਾਰੀ ਜੋਸ਼ ਹੈ।
ਸ਼ਾਹੀ ਫੌਜ ਉੱਤੇ ਖਾਲਸੇ ਨੂੰ ਰੋਸ ਹੈ।
ਤੇਗਾਂ ਦੀ ਚਮਕ ਦੇਖ ਸੂਰ ਲੱਜਿਆ।
ਜ਼ੋਰ ਸ਼ੋਰ ਨਾਲ ਜੰਗ ਮਾਰੂ ਵੱਜਿਆ।੩॥
ਚੇਹਰੇ ਲਾਲ ਹੋਏ ਆਈ ਸੂਰਬੀਰਤਾ।
ਕਦੋਂ ਜੰਗ ਛਿੜੇ ਫੈਲਗੀ ਅਧੀਰਤਾ।
ਸੂਰਮੇ ਸਿਪਾਹੀ ਘੋੜਿਆਂ ਸ਼ਿੰਗਾਰਦੇ।
ਫਤੇ ਗੱਜ ਬੋਲਦੇ ਤੇ ਨਾਹਰੇ ਮਾਰਦੇ।
ਨੀਲੇ ਘੋੜੇ ਉੱਤੇ ਦਸਮੇਸ਼ ਸੱਜਿਆ।
ਜ਼ੋਰ ਸ਼ੋਰ ਨਾਲ ਜੰਗ ਮਾਰੂ ਵੱਜਿਆ।੪।
ਫਰਕਦੇ ਨੇ ਅੰਗ ਸੂਰੇ ਡੰਡ ਪੇਲਦੇ।
ਤਲੀ ਉਤੇ ਜਿੰਦ ਗਲੀ ਯਾਰ ਖੇਲਦੇ।
ਕਦੋਂ ਸਮਾਂ ਆਵੇ ਵੈਰੀ ਨੂੰ ਸੰਘਾਰੀਏ।
ਦੇਸ਼ ਪੰਥ ਉਤੇ ਸਰਬੰਸ ਵਾਰੀਏ।
ਆ ਜਾ ਹੱਥ ਵੇਖ ਤੁਰਕੜੇ ਨਿਲੱਜਿਆ।
ਜ਼ੋਰ ਸ਼ੋਰ ਨਾਲ ਜੰਗ ਮਾਰੂ ਵੱਜਿਆ।੫॥
ਸਿੰਘਾਂ ਦੀ ਤਿਆਰੀ ਮੱਚ ਗਿਆ ਥੱਲਕਾ।
ਦੇਖਕੇ ਹਰਾਨ ਹੋਯਾ ਸਾਰਾ ਤੱਲਕਾ।
ਇਕ ਇਕ ਲੜੂ ਸਵਾ ਲੱਖ ਨਾਲ ਜੇ।
ਖਾਲਸੇ ਦੀ ਰੱਖਯਾ ਕਰੂ ਅਕਾਲ ਜੇ।
ਸੂਰੇ ਸ਼ੇਰ ਗੱਜੇ, ਕੈਰਾਂ ਮੂੰਹ ਕੱਜਿਯਾ।
ਜ਼ੋਰ ਸ਼ੋਰ ਨਾਲ ਜੰਗ ਮਾਰੂ ਵੱਜਿਆ।੬।

**ਦੋਹਰਾ**

ਨੌਂ ਨੌਂ ਧੌਂਸਾ ਤੁਰਕ ਦਲ ਨੌਂ ਸੌ ਨਾਲ ਨਿਸ਼ਾਨ।
ਪਏ ਕੜਥ ਗੁਰ ਫੌਜ ਪਰ ਮੱਚ ਗਿਆ ਘਮਸਾਨ॥
ਯਥਾ–"ਛਿਰਯੋ ਜੰਗ ਭਟ ਭੇਰ ਭਾ, ਉਡੀ ਧੂਲ ਅਸਮਾਨ।
ਦੁਤਿਯ ਧੂਮ ਬਾਰੂਦ ਕੋ, ਰਵਿ ਪ੍ਰਕਾਸ਼ ਭਾ ਹਾਨ।"10

**ਕੋਰੜਾ ਛੰਦ**

ਹੋ ਗਿਆ ਬਰੂਦ ਨਾਲ ਧੂੰਆਂ ਧਾਰ ਜੇ।
ਸੂਰਜ ਨਾ ਦਿਸੇ ਛਾਯਾ ਅੰਧਕਾਰ ਜੇ।

ਹਲਾ ਹੱਲ ਹਲਾ ਹੱਲ ਹਲਾ ਹੱਲ ਹੈ।
ਮੱਚ ਗਈ ਧੁੰਮ ਪਈ ਹੱਲ ਚੱਲ ਹੈ।
ਛੁੱਟ ਰਹੇ ਬਾਣ ਤੀਰ ਤਿੱਖੇ ਗੋਲੀਆਂ।
ਖੇਡਦੇ ਤੁਰਕ ਸਿੰਘ ਲਾਲ ਹੋਲੀਆਂ।
ਤੜਾ ਤੜ ਤੜਾ ਤੜ ਤੜਾ ਤੜ ਹੈ।
ਸੜਾ ਸੜ ਸੜਾ ਸੜ ਸੜਾ ਸੜ ਹੈ।
ਗਰੜ ਗਰਡ ਗੜ ਗੋਲੇ ਛੁੱਟਦੇ।
ਭਰੜ ਭਰੜ ਭੜ ਸੀਸ ਟੁੱਟਦੇ।
ਕੇਤੇ ਰੁੰਡ ਮੁੰਡ ਕੇਤੇ ਟੁੰਡ ਮੁੰਡ ਹੈ।
ਫਟਾ ਫਟ ਫੱਟ ਲੱਗੇ ਟੁੱਟੇ ਤੁੰਡ ਹੈ।
ਖੰਡ ਖੰਡ ਅੰਗ ਅੰਗ ਹੋਏ ਟੁੱਕੜੇ।
ਲੁੱਟਕ ਲੁੱਟਕ ਡਿੱਗੇ ਇੱਕੋ ਦੁੱਕੜੇ।
ਹਾ ਹਾ ਹੂ ਹੂ ਸ਼ੋਰ ਪਾਯਾ ਕਲ ਜੋਗਨਾਂ।
ਗਿੱਧ ਮਾਸ ਖਾਂਦੇ ਜਿਨ੍ਹਾਂ ਹੱਤੀ ਸੋਗਨਾਂ।
ਖਟਾ ਖਟ ਖਟਾ ਖਟ ਖਟਾ ਖਟ ਹੈ।
ਪਟਾ ਪਟ ਪਟਾ ਪਟ ਪਟਾ ਪਟ ਹੈ।
ਲਟਾ ਲਟ ਲਟਾ ਲਟ ਜੁਾਲਾ ਥੰਮਣੀ।
ਸਰਰ ਸਰਰ ਚੱਲੇ ਬੀਰ ਥੰਮਣੀ।
ਤਰੜ ਤਰੜ ਤਲਵਾਰ ਚੱਲਦੀ।
ਸੁਰਰ ਸੁਰਰ ਗੋਲੀ ਪੌਣ ਰੱਲਦੀ।
ਕਿਤੇ ਟੰਗ ਟੁੱਟੀ ਕਿਤੇ ਬਾਂਹ ਟੁੱਟੀ ਹੈ।
ਕਿਤੇ ਸਿਰ ਪਾਟੇ ਖੋਪਰੀ ਹੀ ਫੁੱਟੀ ਹੈ।
ਹਿਣਣ ਹਿਣਣ ਹਿਣ ਘੋੜੇ ਹਿਣਦੇ।
ਛਿਣਣ ਛਿਣਣ ਛਿਣ ਅੰਗ ਛਿਣਦੇ।
ਲੱਸ ਲੱਸ ਲੱਸ ਲੱਸਦੀ ਕ੍ਰਿਪਾਨ ਹੈ।
ਕੁੱਦ ਕੁੱਦ ਕੁੱਦ ਕੁੱਦ ਦੇ ਕਿਸਾਨ ਹੈ।
ਡੱਮ ਡੱਮ ਡੱਮ ਡੱਮ ਡੋਰੂ ਵੱਜਦੇ।
ਢੱਮ ਢੱਮ ਢੱਮ ਢੱਮ ਢੋਲ ਗੱਜਦੇ।
ਗਰੜ ਗਰੜ ਗੜ ਗੋਲੇ ਫੁੱਟਦੇ।
ਫੁੱਟਦੇ ਸਰੀਰ ਚੀਰ ਅੰਗ ਟੁੱਟਦੇ।
ਕਰੜ ਕਰੜ ਕੜ ਕਾਲੀ ਨੱਚਦੀ।
ਲੱਟ ਲੱਟ ਲੱਟ ਲੱਟ ਜੁਾਲਾ ਮੱਚਦੀ।

ਤੇਗ ਦਸਮੇਸ਼ ਦੀ ਕੜਾਕਾ ਬਿੱਜਲੀ।
ਇੱਕੋ ਵਾਰ ਵਾਰ ਦਸਾਂ ਨਾਲ ਸਿੱਝਦੀ।
ਭਾਈ ਉਦੇ ਸਿੰਘ ਨੇ ਮਦਾਨ ਖੋਲ੍ਹਿਆ।
ਮਾਰ ਮਾਰ ਤੇਗੇ ਖ਼ੂਨ ਵੈਰੀ ਡੋਲ੍ਹਿਆ।
ਭੀਮ ਸੈਨ ਦੇਖ ਹੱਕਾ ਬੱਕਾ ਹੋ ਗਿਆ।
ਸ਼ੋਕ 'ਚ ਵਜ਼ੀਦਾ ਪਿਛੇ ਨੂੰ ਖਲੋ ਗਿਆ।
ਕਟਾ ਵੱਢ ਹੋ ਗਈ ਤੁਰਕ ਦਲ ਦੀ।
ਤੇਗ ਦਸਮੇਸ਼ ਹੈ ਦਲਾਂ ਨੂੰ ਠੱਲਦੀ।
ਖਾਲਸੇ ਨੇ ਕਰਤਬ ਦਿਖਾਏ ਜੁੱਧ ਦੇ।
ਕਟਾਰ ਤੇ ਤੁਫੰਗ ਮਾਰੇ ਕ੍ਰੁੱਧ ਕ੍ਰੁੱਧ ਕੇ।
ਸਰਬ ਕਾਲ ਖਾਲਸੇ ਦੀ ਕੀਤੀ ਰੱਛਯਾ।
ਮਹਾਂ ਕਾਲ, ਕਾਲ ਵੈਰੀ ਦਲ ਭੱਛਯਾ।
ਬਿਛ ਗਏ ਸੱਥਰ ਸਫਾ ਲਪੇਟੀਆਂ।
ਲੋਥ ਉਤਿ ਲੋਥ ਜਾਣ ਨਾ ਸਮੇਟੀਆਂ।
ਜੰਗ ਵਿੱਚ ਖਾਲਸੇ ਦੀ ਜਿੱਤ ਹੋ ਗਈ।
ਤੁਰਕ ਤੇ ਪਹਾੜੀ ਫੌਜ ਕੱਟ ਮੋ ਗਈ।
ਵਿਜੈ ਦਾ ਨਗਾਰਾ ਖਾਲਸੇ ਦਾ ਵੱਜਿਆ।
ਸਤਿ ਸ੍ਰੀ ਅਕਾਲ ਦਾ ਨਾਹਰਾ ਗੱਜਿਆ।
ਸੂਬੇ ਤੇ ਪਹਾੜੀ ਰਾਜੇ ਘੇਰੇ ਸ਼ੋਕ ਨੇ।
ਦੀਨ ਦੁਨੀ ਗਏ ਹੱਥੋਂ ਦੋਵੇਂ ਥੋਕ ਨੇ।
ਕੇਸਰੀ ਅਕਾਲ ਦਾ ਸ਼ੁਕਰ ਲੱਖ ਹੈ।
ਸ੍ਰੀ ਗੁਰੂ ਪੰਥ ਦੀ ਵਿਖਾਈ ਰੱਖ ਹੈ।

**ਸੋਰਠਾ**

"ਲਾਖਹੁ ਓਰੜ ਆਇ, ਮਿਲੇ ਮਲੇਛ ਪ੍ਰਹਾਰਤੇ।
ਨਿਫਲ ਵਾਰ ਸਭਿ ਜਾਇ, ਗੁਰ ਰੱਛਯਾ ਤੇ ਲਗਤਿ ਨਹਿ।"11

**ਦੋਹਰਾ**

ਖੁਸ਼ੀ ਮਨਾਈ ਖਾਲਸੇ ਗੁਰ ਜਸ ਲੱਗਾ ਹੋਣ।
ਤੁਰਕ ਪਹਾੜੀ ਸੜ ਮਰੇ ਮਿਲ ਮਿਲ ਲੱਗੇ ਰੋਣ।

**ਕੋਰੜਾ ਛੰਦ**

ਸੂਬੇ ਤੇ ਪਹਾੜੀ ਰਾਜੇ ਹੈਂ ਵਿਚਾਰਦੇ।
ਜੰਗ 'ਚ ਨਿਸ਼ੰਗ ਅਸੀਂ ਨਿੱਛ ਹਾਰਦੇ।

ਕਿੰਨੇ ਦਿਨ ਹੋਏ ਖਾਲਸਾ ਹੈ ਜਿੱਤਦਾ।
ਖਾਲਸਾਈ ਜੋਸ਼ ਸਾਨੂੰ ਹੈ ਨਪਿੱਤਦਾ।
ਜੰਗ ਦੀ ਸਕੀਮ ਹੁਣ ਦਿਓ ਛੱਡ ਜੇ।
ਬੈਠ ਜੋ ਉਦਾਲੇ ਮੋਰਚੇ ਨੂੰ ਗੱਡ ਜੇ।
ਸਾਰਿਆਂ ਨੇ ਮੰਨ ਲੀਤੀ ਏਹੋ ਗੱਲ ਜੇ।
ਪੈ ਗਈ ਉਦਾਲੇ ਫੌਜ ਡੇਰੇ ਮੱਲ ਜੇ।
ਨਗਰ ਸ਼ਹਿਰ ਖਿੰਡੀ ਘੋਹਾ ਫੇਰਿਆ।
ਲੋਕੋ ਸ਼ਾਹੀ ਫੌਜ ਨੇ ਗੁਰੂ ਹੈ ਘੇਰਿਆ।
ਆਟਾ ਦਾਣਾ ਦਾਲ ਘਿਓ ਲੂਣ ਲੱਕੜੀ।
ਲੈ ਕੇ ਜੇੜ੍ਹਾ ਆਵੇ ਝਟ ਜਾਊ ਪੱਕੜੀ।
ਸਜ਼ਾ ਦਿੱਤੀ ਜਾਊ ਚੀਜ਼ ਲੈਣੀ ਖੋਹ ਜੇ।
ਦੋਸ਼ ਲੱਗ ਜਾਊ ਰਾਜ ਦਾ ਦ੍ਰੋਹ ਜੇ।
ਨਾਕਾ ਬੰਦੀ ਕੀਤੀ ਚਾਰੇ ਪਾਸੇ ਰੋਕ ਲੇ।
ਮੋਰਚਿਆਂ ਵਿੱਚ ਹੈ ਸਿਪਾਹੀ ਝੋਕ ਲੇ।
ਟੇਢੀ ਚਾਲ ਨਾਲ ਸਿੱਖ ਕੀਤੇ ਤੰਗ ਜੇ।
ਸਾਹਮਣੇ ਨਾ ਹੋਇਆ ਗੀਦੀਆਂ ਤੋਂ ਜੰਗ ਜੇ।
ਸਨੇ ਸਨੇ ਅੰਦ ਦਾਣਾ ਗਿਆ ਮੁੱਕ ਜੀ।
ਖਾਲਸਾਈ ਫੌਜ ਦੁਖੀ ਹੋਈ ਰੁੱਕ ਜੀ।
ਸ਼ੇਰ ਸਿੰਘ, ਸਿੰਘ ਨੇ ਕਰੀ ਦਲੀਲ ਹੈ।
ਨਾਹਰ ਸਿੰਘ ਤੇਰੇ ਪਾਸ ਏ ਅਪੀਲ ਹੈ।
ਅੱਜ ਰਾਤ ਚਲੋ ਰਲ ਛਾਪਾ ਮਾਰੀਏ।
ਸੁੱਤੇ ਪਏ ਵੈਰੀ ਦਲਾਂ ਨੂੰ ਸੰਘਾਰੀਏ।
ਕਿਹਾ ਨਾਹਰ ਸਿੰਘ ਗੁਰੂ ਗੁੱਸੇ ਹੋਣਗੇ।
ਫੇਰ ਉਨ੍ਹਾਂ ਅੱਗੇ ਕੌਣ ਜੋ ਖਲੋਣਗੇ ?
ਸ਼ੇਰ ਸਿੰਘ ਕਿਹਾ ਵੀਰਾ ਨੇਕ ਗੱਲ ਜੇ।
ਪੰਥ ਦੀ ਭਲਾਈ ਹਿਤ ਲਈਏ ਝੱਲ ਜੇ।
ਸੋਧ ਗੁਰਮਤਾ ਸਿੰਘਾਂ ਛਾਪਾ ਮਾਰਿਆ।
ਸੈਂਕੜੇ ਹਜ਼ਾਰ ਤੁਰਕੜਾ ਸੰਘਾਰਿਆ।
ਹਲਾ ਚਲੀ ਪੈ ਗ਼ਈ ਤੁਰਕ ਦਲ ਜੀ।
ਮਾਰ ਦਿੱਤੇ ਵੈਰੀ ਖਾਲਸੇ ਨੇ ਰਲ ਜੀ।

**ਦੋਹਰਾ**

ਇਕ ਦਿਨ ਉਚੇ ਥਲ ਵਿਖੇ ਸਤਿਗੁਰ ਲਾਇ ਦਿਵਾਨ।
ਸੋਭਨੀਕ ਸਨ ਹੋ ਰਹੇ ਮਹਿਮਾ ਮਹਾ ਮਹਾਨ।

**ਕੋਰੜਾ ਛੰਦ**

ਭੀਮਸੈਨ ਰਾਜੇ ਲਾਈ ਦੂਰਬੀਨ ਹੈ।
ਬੈਠੇ ਦਸਮੇਸ਼ ਹੋ ਗਿਆ ਯਕੀਨ ਹੈ।
ਸੂਰਜ ਸਮੁੱਖੀ ਚੌਰ ਸੀਸ ਝੁੱਲਦਾ।
ਜੇਵਰ ਜੜਾਊ ਜੜੇ ਭਾਰੀ ਮੁੱਲ ਦਾ।
ਜਗ ਮਗ ਜਗ ਮਗ ਜਗੇ ਜੋਤ ਹੈ।
ਸੀਸ ਉੱਤੇ ਜਿਗਾ ਕਲਗੀ ਉਦੋਤ ਹੈ।
ਗਾਤਰੇ ਖੜਗ ਲੱਸ ਲੱਸ ਲੱਸਦੀ।
ਦੂਰੋਂ ਹੀ ਦੂਰ ਜਨਾਂ ਦੀ ਜਾਨ ਖੱਸਦੀ।
ਰਤਨਾਂ ਜੜਾਊ ਹੈ ਧਨਖ ਧਾਰਿਆਂ।
ਤਰਕਸ਼ ਖਤੰਗ ਸੰਗ ਬਾਜ਼ ਪਿਆਰਿਆ।
ਪ੍ਰਭੁਤਾ ਅਦੁੱਤੀ ਸੂਰ ਹੋਇਆ ਮੰਦ ਹੈ।
ਕੌਲ ਸਿੱਖ ਖਿੜੇ ਤੇ ਕੁਮਦ ਬੰਦ ਹੈ।
ਸੂਬੇ ਅਤੇ ਰਾਜਿਆਂ ਸਮਾਂ ਪਛਾਣ ਕੇ।
ਤੋਪ ਦਾਗ ਦਿੱਤੀ ਮਾਰੂ ਹੀ ਰੰਵਾਣ ਕੇ।
ਸਰਰ ਸਰਰ ਗੋਲੇ ਉੱਤੋਂ ਲੰਘਦੇ।
ਸੰਗਤ ਸਮੇਤ ਸਾਰੀ ਥਾਂ ਉਲੰਘਦੇ।
ਅੱਖ ਦੇ ਇਸ਼ਾਰੇ ਵਿੱਚ ਕਾਇਨਾਤ ਹੈ।
ਕੌਣ ਕਰ ਸੱਕੇ ਦਸੋ ਉਹਦਾ ਘਾਤ ਹੈ ?
ਲੱਗਦਾ ਨਾ ਗੋਲਾ ਤੋਪ ਹੈ ਉਤਾਰਾਂ ਨੂੰ।
ਫੇਰ ਗੋਲਾ ਛਡਿਆ ਕਰੀ ਹਿਠਾਹਾਂ ਨੂੰ।
* ....ਡ ਨੀਵੀਂ ਹੋਈ ਜ਼ਿਮੀਂ ਵਿੱਚ ਖੁੱਭਿਆ।
* .. ਰਾ ਇਕ ਜ਼ਰਾ ਨਾ ਕਿਸੇ ਦੇ ਚੁੱਭਿਆ।
ਕੀਤੀ ਦਸਮੇਸ਼ ਦੀ ਦਈ ਨੇ ਰੱਖਯਾ।
ਕੌਤਕ ਅਦੁੱਤੀ ਨਾ ਕਿਸੇ ਵੀ ਲੱਖਯਾ।
ਹੋਈ ਕਰਾਮਾਤ ਕੋਈ ਕਹਿੰਦਾ ਕੁਝ ਹੈ।
ਸੱਕਿਆ ਨਾ ਕੋਈ ਰਾਜ਼ ਬੁੱਝ ਹੈ।
ਝਖ ਮਾਰ ਹਟੇ ਕੁਝ ਨਾ ਵਿਗਾੜਿਆ।
ਫੈਰ ਮਿਸ ਹੋਏ ਪਾਜ ਸੀ ਉਘਾੜਿਆ।

---

** ਸ਼ਬਦ ਪੜ੍ਹੇ ਨਹੀਂ ਜਾ ਰਹੇ।*

ਚਲਦਾ

—0—

# ਸੱਚਾ ਪਾਤਸ਼ਾਹ - ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ

*ਜਸਪਾਲ ਸਿੰਘ ਕੰਵਲ*
*8968968397*

ਨਾਨਕ ਨਾਮਲੇਵਾ ਸਿੱਖ ਦਾ ਸਿਰ ਸਿਰਫ਼ ਤੇ ਸਿਰਫ਼ ਆਪਣੇ ਗੁਰੂ ਅੱਗੇ ਹੀ ਝੁੱਕਦਾ ਹੈ, ਹੋਰ ਕਿਸੇ ਅੱਗੇ ਨਹੀਂ। ਸਿੱਖ ਆਪਣੇ ਗੁਰੂ ਦੇ ਮੁਕਾਬਲੇ ਦੁਨਿਆਵੀ ਪਾਤਸ਼ਾਹਾਂ ਨੂੰ ਕੁੱਝ ਵੀ ਨਹੀਂ ਸਮਝਦਾ। ਉਸਦੇ ਲਈ ਸਤਿਗੁਰੂ ਦੀ ਪ੍ਰਸੰਨਤਾ ਦੇ ਸਾਹਮਣੇ ਸੰਸਾਰਕ ਵਸਤਾਂ ਦੀ ਕੋਈ ਕੀਮਤ ਨਹੀਂ। ਹਾਲਾਂਕਿ ਅਜੋਕੇ ਸਮੇਂ ਵਿੱਚ ਕਿੰਨੇ ਹੀ ਪਾਖੰਡੀ ਭੇਖੀ ਸਾਧ ਲਾਣੇ ਕੂੜ ਦਾ ਪ੍ਰਚਾਰ ਕਰਕੇ ਅਗਿਆਨਤਾ ਵਿੱਚ ਗ੍ਰਸਤ ਲੋਕਾਂ ਨੂੰ ਆਪਣੇ ਪਿਛੇ ਲਾਕੇ ਆਪਣਾ ਤੋਰੀ ਫੁਲਕਾ ਚਲਾ ਰਹੇ ਹਨ ਅਤੇ ਬੜੇ ਬੜੇ ਅਡੰਬਰ ਖੜੇ ਕਰੀਂ ਬੈਠੇ ਹਨ। ਸੂਝਵਾਨ ਗੁਰਸਿੱਖ ਸਭ ਕੁੱਝ ਦੇਖ ਰਿਹਾ ਹੈ ਕਿ ਕਿੰਨੇ ਹੀ ਅਜਿਹੇ ਪਾਖੰਡੀ ਭੇਖੀ ਸਾਧਾਂ-ਡੇਰੇਦਾਰਾਂ ਦੇ ਪਾਪ ਦਾ ਭਾਂਡਾ ਫੁੱਟ ਗਿਆ ਹੈ ਅਤੇ ਬਾਕੀਆਂ ਦਾ ਵੀ ਸਮਾਂ ਪਾਕੇ ਇਹੋ ਹੀ ਹਾਲ ਹੋਣ ਵਾਲਾ ਹੈ। ਉਨ੍ਹਾਂ ਅਜੇਹੇ ਕਪਟੀ ਸਾਧ ਲਾਣਿਆਂ-ਡੇਰੇਦਾਰਾਂ ਦੇ ਅਨੁਆਨੀ ਹੁਣ ਨਾ ਤਾਂ ਘਰ ਦੇ ਰਹੇ ਤੇ ਨਾ ਹੀ ਘਾਟ ਦੇ। ਬੇਸ਼ਰਮੀ ਤੇ ਪਛਤਾਵੇ ਤੋਂ ਬਿਨ੍ਹਾਂ ਉਨ੍ਹਾਂ ਨੇ ਕੁੱਝ ਹਾਸਲ ਨਹੀਂ ਕੀਤਾ। ਇਕ ਅਕਾਲ ਪੁਰਖ ਤੇ ਉਸ ਦੇ ਸ਼ਬਦ ਨਾਲ ਜੁੜ ਕੇ ਹੀ ਪਾਰ ਉਤਾਰਾ ਹੋਣਾ ਹੈ, ਇੱਧਰ-ਉੱਧਰ ਭਟਕਣ ਦੀ ਲੋੜ ਨਹੀਂ। ਨਾਨਕ ਜੋਤ ਦੇ ਛੇਵੇਂ ਪ੍ਰਕਾਸ਼ ਸੱਚਾ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਜੀਵਨ ਤੇ ਪਰਉਪਕਾਰਾਂ ਬਾਰੇ ਜਾਣਨ ਦੀ ਕੋਸ਼ਿਸ਼ ਕਰਾਂਗੇ।

ਮੀਰੀ ਪੀਰੀ ਦੇ ਮਾਲਿਕ, ਦਲ ਭੰਜਨ ਗੁਰ ਸੂਰਮਾ, ਸੱਚਾ ਪਾਤਸ਼ਾਹ, ਬੰਦੀ ਛੋੜ ਦਾਤਾ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ 19 ਜੂਨ 1595 ਨੂੰ ਪਿੰਡ ਵਡਾਲੀ (ਹੁਣ ਗੁਰੂ ਕੀ ਵਡਾਲੀ) ਜ਼ਿਲ੍ਹਾ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਮਾਤਾ ਗੰਗਾ ਜੀ ਦੀ ਕੁੱਖੋਂ ਹੋਇਆ। ਆਪ ਦੇ ਤਾਇਆ ਬਾਬਾ ਪ੍ਰਿਥੀ ਚੰਦ ਜੀ ਨੇ ਬਚਪਨ ਵਿੱਚ ਆਪ ਉੱਤੇ ਕਈ ਵਾਰ ਬੜੇ ਮਾਰੂ ਵਾਰ ਕੀਤੇ ਪਰ ਵਾਹਿਗੁਰੂ ਨੇ ਆਪਦੀ ਰੱਖਿਆ ਕੀਤੀ ਸੀ।

ਬਚਪਨ ਵਿੱਚ ਆਪ ਜੀ ਦੀ ਸਰੀਰਕ ਅਤੇ ਆਤਮਿਕ ਸਿਖਲਾਈ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਦੀ ਨਿਗਰਾਨੀ ਵਿੱਚ ਹੋਈ। ਬਾਬਾ ਬੁੱਢਾ ਜੀ ਨੇ ਆਪ ਨੂੰ ਅੱਖਰੀ ਗਿਆਨ ਤੋਂ ਇਲਾਵਾ ਘੋੜ ਸਵਾਰੀ, ਨੇਜ਼ੇਬਾਜ਼ੀ, ਬੰਦੂਕ ਆਦਿ ਦੀ ਸ਼ਸਤਰ ਵਿਦਿਆ ਵਿੱਚ ਨਿਪੁੰਨ ਕਰ ਦਿੱਤਾ।

ਸਮੇਂ ਦਾ ਬਾਦਸ਼ਾਹ ਜਹਾਂਗੀਰ ਸਿੱਖੀ ਦੀ ਲਹਿਰ ਤੋਂ ਖ਼ੁਸ਼ ਨਹੀਂ ਸੀ ਕਿਉਂਕਿ ਉਸ ਨੂੰ ਅਕਬਰ ਤੋਂ ਬਾਅਦ ਰਾਜਗੱਦੀ ਉੱਤੇ ਸ਼ੇਖ ਅਹਿਮਦ ਸਰਹੰਦੀ ਤੇ ਸ਼ੇਖ ਫ਼ਰੀਦ ਬੁਖਾਰੀ ਵਰਗੇ ਜਨੂੰਨੀ ਮੁਸਲਮਾਨਾਂ ਨੇ ਬੈਠਾਇਆ ਅਤੇ ਇਨ੍ਹਾਂ ਨੇ ਹੀ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਜਹਾਂਗੀਰ ਦੇ ਕੰਨ ਭਰੇ। ਇਸ ਕੌਮ ਵਿੱਚ ਪ੍ਰਿਥੀ ਚੰਦ, ਚੰਦੂ, ਬੀਰਬਲ ਆਦਿ ਗੁਰੂ ਘਰ ਦੇ ਵਿਰੋਧੀਆਂ ਨੇ ਵੀ ਵਿੱਤ ਅਨੁਸਾਰ ਹਿੱਸਾ ਪਾਇਆ। ਜਹਾਂਗੀਰ ਨੇ ਖੁਸਰੋ ਦੀ ਬਗਾਵਤ ਸਮੇਂ ਗੁਰੂ ਜੀ ਉੱਤੇ ਸਹਾਇਤਾ ਕਰਨ ਦਾ ਝੂਠਾ ਇਲਜ਼ਾਮ ਲਗਾ ਕੇ ਉਨ੍ਹਾਂ ਨੂੰ ਸ਼ਹੀਦ ਕਰਨ ਦਾ ਫੁਰਮਾਨ ਜਾਰੀ ਕਰ ਦਿੱਤਾ।

ਜਦੋਂ ਗੁਰੂ ਅਰਜਨ ਦੇਵ ਜੀ ਸ਼ਹੀਦੀ ਦੇਣ ਲਈ ਤਿਆਰ ਹੋ ਕੇ ਲਾਹੌਰ ਜਾਣ ਲੱਗੇ ਤਾਂ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਆਦਿਕ ਮੁਖੀ ਸਿੱਖਾਂ ਨੂੰ ਉਸ ਵਕਤ ਦੇ ਰਾਜਸੀ ਹਾਲਾਤ ਦੱਸੇ ਅਤੇ ਆਉਣ ਵਾਲੇ ਸਮੇਂ ਵਿੱਚ ਹਕੂਮਤ ਦੇ ਤਖ਼ਤ ਨਾਲ ਸਿੱਧੀ ਟੱਕਰ ਹੋਣ ਬਾਰੇ ਵੀ ਖਦਸ਼ਾ ਜਾਹਰ ਕੀਤਾ। ਜ਼ਾਲਮ ਦੇ ਜ਼ੁਲਮ ਦਾ ਟਾਕਰਾ ਡੱਟ ਕੇ ਕਰਨ ਲਈ ਵੀ ਆਦੇਸ਼ ਦਿੱਤਾ। ਭਰੀ ਸੰਗਤ ਦੇ ਸਾਹਮਣੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਗੁਰਿਆਈ ਦੀ ਜ਼ਿੰਮੇਵਾਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪੀ। ਉਸ ਸਮੇਂ ਇਨ੍ਹਾਂ ਦੀ

ਉਮਰ ਕੇਵਲ 11 ਸਾਲ ਦੀ ਸੀ। ਕੇਵਲ ਕਾਇਆ ਹੀ ਪਲਟੀ ਜੋਤਿ ਉਹੀ ਰਹੀ। ਗੁਰਬਾਣੀ ਦਾ ਫੁਰਮਾਨ ਹੈ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥ (ਅੰਗ 966)**

ਭਾਈ ਗੁਰਦਾਸ ਜੀ ਨੇ ਇਸ ਨੂੰ ਹੋਰ ਸਪੱਸ਼ਟ ਕੀਤਾ:

**ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ।**

**ਅਰਜਨ ਕਾਇਆ ਪਲਟਿ ਕੈ ਮੂਰਤਿ ਹਰਗੋਬਿੰਦ ਸਵਾਰੀ। (ਵਾਰ 1/48)**

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਨਾਲ ਜਿੱਥੇ ਸਿੱਖ ਸੰਗਤਾਂ ਵਿੱਚ ਰੋਸ ਦੀ ਲਹਿਰ ਫੈਲੀ ਉੱਥੇ ਹੀ ਗੱਭਰੂਆਂ ਦੇ ਡੌਲਿਆਂ ਵਿੱਚ ਜੋਸ਼ ਵੀ ਭਰ ਦਿੱਤਾ। ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸਭ ਤੋਂ ਵੱਡੀ ਕਰਾਮਾਤ ਇਹ ਕੀਤੀ ਕਿ ਧਰਮ ਅਤੇ ਸ਼ਕਤੀ ਨੂੰ ਇੱਕ ਥਾਂ ਇਕੱਠਾ ਕਰ ਦਿੱਤਾ। ਤਾਹੀਓਂ ਹੀ ਆਪ ਜੀ ਨੇ ਦੋ ਤਲਵਾਰਾਂ-ਇੱਕ ਮੀਰੀ ਦੀ ਤੇ ਇੱਕ ਪੀਰੀ ਦੀ ਪਹਿਨੀਆਂ। ਸਮੇਂ ਦੀ ਨਜ਼ਾਕਤ ਨੂੰ ਪਹਿਚਾਣਦਿਆਂ ਹੋਇਆਂ ਆਪ ਜੀ ਨੇ ਸੰਤ-ਸਿਪਾਹੀ ਵਾਲਾ ਬਾਣਾ ਧਾਰਨ ਕੀਤਾ। ਸੰਗਤਾਂ ਅੰਦਰ ਬੀਰ ਰਸ ਭਰਨ ਲਈ ਗੁਰੂ ਜੀ ਨੇ ਸਿੱਖ ਸੰਗਤਾਂ ਅਤੇ ਮਸੰਦਾਂ ਨੂੰ ਹੁਕਮਨਾਮੇ ਘੱਲੇ ਕਿ ਹੁਣ ਮੇਰੀ ਪਿਆਰੀ ਭੇਟਾ ਚੰਗੇ ਸ਼ਸਤਰ, ਵਧੀਆ ਘੋੜੇ, ਹੋਰ ਜੰਗੀ ਸਮਾਨ ਅਤੇ ਚੰਗੀ ਜਵਾਨੀ ਹੋਵੇਗੀ। ਮੇਰੀ ਖੁਸ਼ੀ ਲੈਣੀ ਏਂ ਤਾਂ ਕਸਰਤਾਂ ਕਰੋ, ਘੁਲੋ, ਗੱਤਕਾ ਖੇਡੋ, ਘੋੜ ਸਵਾਰੀ ਕਰੋ, ਸ਼ਿਕਾਰ ਖੇਡਣ ਲਈ ਜੰਗਲਾਂ ਵਿੱਚ ਜਾਵੋ। ਕਮਜ਼ੋਰੀ ਇੱਕ ਕੌਮੀ ਗੁਨਾਹ ਹੈ ਜੋ ਕਿਸੇ ਤਰ੍ਹਾਂ ਵੀ ਮੁਆਫ਼ ਨਹੀਂ ਕੀਤਾ ਜਾ ਸਕਦਾ।

ਭਾਈ ਗੁਰਦਾਸ ਜੀ ਨੇ 24ਵੀਂ ਵਾਰ ਵਿੱਚ ਸਪੱਸ਼ਟ ਕੀਤਾ ਹੈ ਕਿ ਗੁਰੂ ਹਰਗੋਬਿੰਦ ਸਾਹਿਬ ਜੀ ਉਸੇ ਖੰਡੇ ਧਾਰ ਮਾਰਗ ਤੇ ਚੱਲ ਰਹੇ ਸਨ ਜਿਸ ਤੇ ਬਾਕੀ ਗੁਰੂ ਸਾਹਿਬਾਨ ਚੱਲੇ ਅਤੇ ਜ਼ੁਲਮ ਦੇ ਵਿਰੁੱਧ ਅਵਾਜ਼ ਉਠਾਉਣਾ ਧਰਮ ਹੈ:

**ਗੁਰੂ ਗੋਬਿੰਦੁ ਗੋਵਿੰਦੁ ਗੁਰ ਹਰਿਗੋਬਿੰਦੁ ਸਦਾ ਵਿਗਸੰਦਾ।**

**ਗੁਰਮੁਖਿ ਮਾਰਗਿ ਚਲਣਾ ਖੰਡੇਧਾਰ ਕਾਰ ਨਿਬਹੰਦਾ।**

**ਸਤਿਗੁਰੂ ਵੰਸ਼ੀ ਪਰਮ ਹੰਸੁ ਗੁਰੁਸਿਖ ਵੰਸੁ ਵਲ ਨਿਬਹੰਦਾ।**

**ਪਿਅਦਾਦੇ ਦੇ ਰਾਹਿ ਚਲੰਦਾ॥**

ਸਮੇਂ ਦੇ ਹਾਕਮਾਂ ਦੇ ਘੋਰ ਅਤਿਆਚਾਰਾਂ ਤੋਂ ਤੰਗ ਆ ਕੇ ਹਿੰਦੂ ਨੌਜਵਾਨ ਹੀ ਨਹੀਂ ਸਗੋਂ ਅਨੇਕਾਂ ਮੁਸਲਮਾਨ ਵੀ ਗੁਰੂ ਜੀ ਦੀ ਤਿਆਰ ਹੋ ਰਹੀ ਫੌਜ ਵਿੱਚ ਭਰਤੀ ਹੋਣ ਲੱਗੇ। ਸ੍ਰੀ ਅੰਮ੍ਰਿਤਸਰ ਵਿਖੇ ਹਰਿਮੰਦਰ ਸਾਹਿਬ ਦੇ ਸਾਹਮਣੇ ਗੁਰੂ ਜੀ ਨੇ ਅਕਾਲ ਤਖਤ ਦੀ ਸਥਾਪਨਾ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਨਿਗਰਾਨੀ ਹੇਠ ਕਰਵਾਈ। ਅਕਾਲ ਤਖਤ ਦੇ ਦਰਸ਼ਨ ਕਰਨ ਨਾਲ ਸਿੱਖ ਸੰਗਤ ਦਾ ਹਿਰਦਾ ਰਾਜਸੀ ਠਾਠ ਨਾਲ ਗੱਦ-ਗੱਦ ਹੋ ਉੱਠਦਾ ਹੈ ਅਤੇ ਨਵੀਂ ਊਰਜਾ ਮਿਲਦੀ ਹੈ। ਘੋੜ ਸਵਾਰੀ, ਸ਼ਿਕਾਰ ਖੇਡਣ, ਗੱਤਕਾ, ਘੋਲ ਤੇ ਕਸਰਤਾਂ ਦੇ ਨਾਲ-ਨਾਲ ਢਾਡੀਆਂ ਦੁਆਰਾ ਯੋਧਿਆਂ ਦੀਆਂ ਵਾਰਾਂ ਗਾਈਆਂ ਜਾਣ ਲੱਗੀਆਂ ਜਿਨ੍ਹਾਂ ਨਾਲ ਬੀਰ ਰਸ ਪੈਦਾ ਹੋਣ ਲੱਗਾ। ਸ੍ਰੀ ਅਕਾਲ ਤਖਤ ਦੀ ਉਸ ਢੱਕੀ ਟਿੱਲੇ ਤੋਂ ਗੁਰੂ ਘਰ ਦੇ ਪਹਿਲੇ ਬੀਰ ਰਸੀ ਢਾਡੀ ਅਬਦੁੱਲਾ ਜੀ ਅਤੇ ਨੱਥ ਮੱਲ ਜੀ, ਸੁਰ ਸਿੰਘ ਵਾਲਿਆਂ ਨੇ ਗੁਰੂ ਪਾਤਸ਼ਾਹ ਦੀ ਅਜ਼ਮਤ, ਮੀਰੀ-ਪੀਰੀ, ਸੰਤ ਸਿਪਾਹੀ ਬਾਣੇ ਦੀ ਸ਼ੋਭਾ ਬਾਰੇ ਇਤਿਹਾਸਕ ਵਾਰ ਗਾਇਨ ਕੀਤੀ:

***ਦੋ ਤਲਵਾਰੀ ਬੱਧੀਆਂ, ਇੱਕ ਮੀਰੀ ਦੀ ਇਕ ਪੀਰਿ ਦੀ।***

***ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰੀ ਦੀ।***

ਗੁਰੂ ਜੀ ਨੇ ਲੋਕਾਂ ਵਿੱਚ ਜਾਗਰਿਤੀ ਲਿਆਉਣ ਲਈ ਦੁਆਬੇ, ਮਾਲਵੇ ਅਤੇ ਕਸ਼ਮੀਰ ਦੇ ਪਿੰਡਾਂ ਵਿੱਚ ਜਾ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਇਸ ਦੌਰਾਨ, ਹੋਰਨਾਂ ਤੋਂ ਇਲਾਵਾ ਪਠਾਨ ਪੈਂਦੇ ਖਾਂ, (ਕਰਤਾਪੁਰ) ਭਾਈ ਸਾਧੂ (ਡਰੋਲੀ), ਭਾਈ ਕੱਟੂ ਕਸ਼ਮੀਰੀ ਮੁਸਲਮਾਨ ਆਪ ਜੀ ਦੇ ਸਮਾਜ ਭਲਾਈ ਅਤੇ ਪਰਉਪਕਾਰੀ ਕੰਮਾਂ ਤੋਂ ਪ੍ਰਭਾਵਿਤ ਹੋ ਕੇ ਆਪ ਜੀ ਦੇ ਸਿੱਖ ਬਣੇ। ਮੁੜਦੇ ਹੋਏ ਆਪ ਜੀ ਬਾਰਾਮੁੱਲਾ ਦੇ ਰਸਤੇ ਗੁਜਰਾਤ, ਵਜ਼ੀਰਾਬਾਦ ਤੇ ਹਾਫ਼ਜ਼ਾ ਬਾਦ ਹੁੰਦੇ ਹੋਏ ਨਨਕਾਣਾ ਸਾਹਿਬ ਪੁੱਜੇ। ਲਾਹੌਰ ਵਿਖੇ ਗਿਲਟੀ ਦੇ ਤਾਪ ਦੇ ਰੋਗੀਆਂ ਅਤੇ ਹੋਰ ਦੁਖੀਆਂ ਦੀ ਸੇਵਾ

ਕੀਤੀ ਅਤੇ 1618 ਵਿੱਚ ਵਾਪਿਸ ਸ੍ਰੀ ਅੰਮ੍ਰਿਤਸਰ ਆ ਗਏ।

ਗੁਰੂ ਜੀ ਜਦੋਂ ਤਖ਼ਤ 'ਤੇ ਬਿਰਾਜਦੇ ਤੇ ਲੋਕਾਈ ਦੇ ਆਪਸੀ ਝਗੜੇ-ਮੁਕੱਦਮੇ ਪਲਾਂ ਵਿੱਚ ਨਿਬੇੜ ਦਿੰਦੇ। ਗੁਰੂ ਜੀ ਦੇ ਅਨੇਕਾਂ ਸਮਾਜ ਭਲਾਈ, ਅਧਿਆਤਮਕ ਰਹਿਨੁਮਾਈ ਅਤੇ ਹੋਰ ਪਰਉਪਕਾਰੀ ਕਾਰਜਾਂ ਸਦਕਾ ਆਪ ਜੀ ਨੂੰ ਗੁਰਸਿੱਖ 'ਸੱਚਾ-ਪਾਤਸ਼ਾਹ' ਕਹਿਣ ਲੱਗੇ।

ਇਕ ਵਾਰ ਇਕ ਘਾਹੀ ਹਜ਼ੂਰ ਗੁਰੂ ਹਰਗੋਬਿੰਦ ਪਾਤਸ਼ਾਹ ਦੇ ਦਰਸ਼ਨ ਕਰਨ ਆਇਆ ਤਾਂ ਭੁਲੇਖੇ ਨਾਲ ਜਹਾਂਗੀਰ ਦੇ ਦਰਬਾਰ ਵਿੱਚ ਚਲਾ ਗਿਆ। ਜਦ ਉਸ ਨੇ ਵੇਖਿਆ ਕਿ ਇਹ ਤਾਂ ਸੱਚੇ ਪਾਤਸ਼ਾਹ ਦਾ ਦਰਬਾਰ ਨਹੀਂ ਤਾਂ ਉਸ ਨੇ ਜਹਾਂਗੀਰ ਬਾਦਸ਼ਾਹ ਦੇ ਅੱਗੋਂ ਆਪਣੀ ਘਾਹ ਦੀ ਪੰਡ ਵੀ ਚੁੱਕ ਲਈ ਤੇ ਟਕਾ ਵੀ ਕਿ ਉਹ ਭੇਟਾ ਤਾਂ ਸੱਚੇ ਪਾਤਸ਼ਾਹ ਗੁਰੂ ਹਰਗੋਬਿੰਦ ਸਾਹਿਬ ਨੂੰ ਅਰਪਣ ਕਰਨ ਆਇਆ ਸੀ ਨਾ ਕਿ ਸੰਸਾਰੀ ਬਾਦਸ਼ਾਹ ਨੂੰ। ਬਾਹਰ ਖੜੇ ਸਿਪਾਹੀ ਨੇ ਘਾਹ ਦੇਣ ਲਈ ਬੜਾ ਜ਼ੋਰ ਲਾਇਆ ਪਰ ਸਿੱਖ ਨੇ ਇੱਕ ਨਾ ਸੁਣੀ, ਸਿੱਧਾ ਸੜਕੋਂ ਪਾਰ 'ਸੱਚੇ ਪਾਤਸ਼ਾਹ' ਦੇ ਤੰਬੂ ਵੱਲ ਚਲਾ ਗਿਆ।

ਗੁਰੂ ਜੀ ਦੇ ਸਿੱਖਾਂ ਦੀ ਵਧਦੀ ਤਾਕਤ ਜਹਾਂਗੀਰ ਨੂੰ ਆਪਣੇ ਤਖਤ ਤੇ ਬਾਦਸ਼ਾਹੀ ਵਾਸਤੇ ਖਤਰਾ ਲੱਗਣ ਲੱਗਾ। ਗੁਰੂ ਜੀ ਦੇ ਜਾਹੋ-ਜਲਾਲ ਨੂੰ ਦੇਖਕੇ ਉਹ ਭੈ-ਭੀਤ ਹੋ ਗਿਆ ਅਤੇ ਗੁਰੂ ਜੀ ਨੂੰ ਗ੍ਰਿਫਤਾਰ ਕਰਵਾਕੇ ਗਵਾਲੀਅਰ ਦੇ ਕਿਲ੍ਹੇ ਵਿੱਚ ਰਾਜਸੀ ਕੈਦੀ ਬਣਾ ਲਿਆ। ਇੱਥੇ ਗੁਰੂ ਜੀ ਨੇ ਕੈਦੀ ਹਿੰਦੂ ਰਾਜਿਆਂ ਨੂੰ ਹੌਸਲਾ ਦਿੱਤਾ ਅਤੇ ਸਾਰੇ ਅਹਿਲਕਾਰਾਂ ਤੇ ਅਨੋਖਾ ਪ੍ਰਭਾਵ ਕਾਇਮ ਹੋ ਗਿਆ, ਜਿਸ ਨਾਲ ਸਾਰੇ ਗੁਰੂ ਜੀ ਦੇ ਸਿਦਕੀ ਸਿੱਖ ਬਣਨ ਲੱਗੇ।

ਗੁਰੂ ਸਾਹਿਬ ਦੇ ਵਿਛੋੜੇ ਕਾਰਨ ਪ੍ਰੀਤਵਾਨ ਗੁਰਸਿੱਖ ਥਾਂ-ਥਾਂ ਤੋਂ ਜਥੇ ਬਣਾ ਕੇ ਗਵਾਲੀਅਰ ਪਹੁੰਚਦੇ, ਪਰ ਜਹਾਂਗੀਰ ਦੇ ਹੁਕਮਾਂ ਕਾਰਨ ਮੁਲਾਕਾਤ ਦੀ ਆਗਿਆ ਨਹੀਂ ਸੀ। ਸਿੱਖਾਂ ਨੇ ਆਪਣੀ ਮਨੋ-ਵੇਦਨਾ ਪ੍ਰਗਟ ਕਰਨ ਲਈ ਚੌਂਕੀਆਂ ਕੱਢਣੀਆਂ ਸ਼ੁਰੂ ਕੀਤੀਆਂ। ਗੁਰਬਾਣੀ ਦਾ ਕੀਰਤਨ ਗਵਾਲੀਅਰ ਦੇ ਕਿਲ੍ਹੇ ਦੁਆਲੇ ਗੂੰਜਦਾ ਅਤੇ ਕਾਇਨਾਤ ਨੂੰ ਮਨਮੋਹਕ ਤੇ ਪਵਿੱਤਰ ਬਣਾਉਂਦਾ।

ਸਤਿਗੁਰੂ ਜੀ ਦੀ ਕੈਦ ਦੇ ਵਿਰੁੱਧ ਸਿੱਖਾਂ ਤੇ ਗੁਰੂ ਘਰ ਦੇ ਸ਼ਰਧਾਵਾਨਾਂ ਤੋਂ ਇਲਾਵਾ ਨੇਕ-ਦਿਲ ਮੁਸਲਮਾਨ ਪ੍ਰੇਮੀਆਂ ਨੇ ਵੀ ਅਵਾਜ਼ ਉਠਾਈ। ਇੱਕ ਪਿੰਡ ਵਿਚੋਂ ਪੰਜ ਗੁਰੂਸਿੱਖ ਇਕ ਮਸ਼ਾਲ ਲੈ ਕੇ ਸਤਿਆਗ੍ਰਹਿ ਕਰਦੇ ਹੋਏ ਦੂਸਰੇ ਪਿੰਡ ਜਾਂਦੇ ਤੇ ਉਥੋਂ ਹੋਰ ਪੰਜ ਸਿੱਖ ਤਿਆਰ ਹੋ ਜਾਂਦੇ। ਇਸ ਤਰ੍ਹਾਂ ਸਾਰੇ ਪੰਜਾਬ ਵਿੱਚ ਇੱਕ ਚੇਨ ਬਣ ਜਾਂਦੀ। ਲੋਕਾਂ ਵਿੱਚ ਜ਼ੁਲਮ ਦੇ ਵਿਰੁੱਧ ਅਵਾਜ਼ ਬੁਲੰਦ ਕਰਨ ਦਾ ਹੌਸਲਾ ਭਰ ਗਿਆ ਅਤੇ ਇਸ ਜਨਤਕ ਅੰਦੋਲਨ ਨੇ ਵਿਰਾਟ ਸਤਿਆਗ੍ਰਹਿ ਦਾ ਰੂਪ ਧਾਰਨ ਕਰ ਲਿਆ। ਇਸ ਜਨਤਕ ਸਤਿਆ ਗ੍ਰਹਿ ਦੇ ਸਾਹਮਣੇ ਬਾਦਸ਼ਾਹ ਨੂੰ ਝੁਕਣਾ ਪਿਆ ਅਤੇ ਨਤੀਜੇ ਵੱਜੋਂ ਗੁਰੂ ਜੀ ਨੂੰ ਰਿਹਾ ਕਰਨ ਦਾ ਹੁਕਮ ਜਾਰੀ ਹੋਇਆ। ਗੁਰੂ ਜੀ ਨੇ ਗਵਾਲੀਅਰ ਕਿਲ੍ਹੇ ਵਿੱਚ 52 ਹੋਰ ਰਾਜਸੀ ਕੈਦੀ ਰਾਜਿਆਂ ਨੂੰ ਵੀ ਰਿਹਾ ਕਰਵਾਇਆ ਜਿਸ ਤੋਂ ਆਪ ਜੀ ਦਾ ਨਾਮ 'ਬੰਦੀ ਛੋੜ ਦਾਤਾ' ਪੈ ਗਿਆ।

ਗੁਰੂ ਜੀ ਦੇ ਜੀਵਨ ਨਾਲ ਬਹੁਤ ਸਾਰੀਆਂ ਰੌਚਕ ਅਨੂਠੇ ਤੇ ਪ੍ਰੇਰਨਾ ਦਾਇਕ ਵਿਚਾਰ ਚਰਚਾ ਦੇ ਸੰਬਾਦ ਜੁੜੇ ਹਨ ਜਿਵੇਂ ਗੁਜਰਾਤ ਦੇ ਫ਼ਕੀਰ ਸ਼ਾਹ ਦੌਲਾ ਨਾਲ ਸੰਬਾਦ, ਹਰਦੁਆਰ ਨੇੜੇ ਸ੍ਰੀਨਗਰ ਵਿਖੇ ਸ਼ਿਵਾ ਜੀ ਦੇ ਵਿਦਿਆ ਗੁਰਦੇਵ ਸਮਰਥ ਰਾਮਦਾਸ ਨਾਲ ਸੰਬਾਦ, ਇਕ ਸਿੱਖ ਅਤੇ ਗੁਰੂ ਘਰ ਦੇ ਪ੍ਰੀਤਵਾਨ ਕੱਟੂ ਸ਼ਾਹ ਦੀ ਸ਼ਹਿਦ ਵਾਲੀ ਕਹਾਣੀ, ਲਾਹੌਰ ਦੇ ਕਾਜ਼ੀ ਰੁਸਤਮ ਖਾਂ ਦੀ ਬੇਟੀ ਕੌਲਾਂ ਜੋ ਕਿ ਸਾਈਂ ਮੀਆਂ ਮੀਰ ਦੀ ਮੁਰੀਦ ਸੀ ਦੀ ਸ਼ਰਣ ਲੈਣ ਦੀ ਕਹਾਣੀ, ਗੁਰੂ ਸਾਹਿਬ ਦੀ ਦੇਖ ਰੇਖ ਹੇਠ ਪਲੇ ਪੈਂਦੇ ਖਾਂ ਨਾਲ ਯੁੱਧ ਦੇ ਮੈਦਾਨ 'ਚ ਸਿਖਲਾਈ ਦਾ ਨਜ਼ਾਰਾ, ਭਾਈ ਤਿਲਕਾ ਤੇ ਇਕ ਜੋਗੀ ਦੀ ਕਹਾਣੀ ਆਦਿ। ਗੁਰੂ ਸਾਹਿਬ ਮਾਨਵਤਾ, ਤਿਆਗ, ਸੂਰਬੀਰਤਾ, ਧੀਰਜ, ਉਦਾਰਤਾ, ਸਹਿਣਸ਼ੀਲਤਾ, ਨਿਡੱਰਤਾ, ਨਿਰਵੈਰਤਾ, ਸੁਤੰਤਰਤਾ, ਸ਼ਰਨ ਆਏ ਦੀ ਸਹਾਇਤਾ ਕਰਨ, ਮਿੱਠਾ-ਸੁਭਾ ਆਦਿ ਸ਼ੁਭ ਗੁਣਾਂ ਦੀ ਖਾਣ ਸਨ। ਪਾਤਸ਼ਾਹ ਜੀ ਨੇ ਮਨੁੱਖਤਾ ਦੀ ਅਜ਼ਾਦੀ, ਬਰਾਬਰੀ, ਸਵੈਮਾਣ ਤੇ ਜ਼ਬਰ-ਜ਼ੁਲਮ ਦੇ ਵਿਰੁੱਧ ਅੰਮ੍ਰਿਤਸਰ, ਸ੍ਰੀ ਹਰਗੋਬਿੰਦਪੁਰ, ਨਥਾਣਾ ਤੇ ਕਰਤਾਰਪੁਰ ਦੇ ਚਾਰ ਯੁੱਧ ਜਿੱਤੇ। ਇਹ ਸਾਰੇ ਯੁੱਧ ਸਵੈ ਰੱਖਿਆ ਤੇ ਸਵੈਮਾਨ ਦੀ ਬਹਾਲੀ ਲਈ ਲੜੇ ਗਏ। ਸ਼ਕਤੀਸ਼ਾਲੀ ਮੁਗਲ

ਸਮਾਰਾਜ ਦੇ ਵਿਰੋਧ ਵਿੱਚ ਹੋਏ ਇਨ੍ਹਾਂ ਯੁੱਧਾਂ ਨੇ ਸਿੱਖਾਂ ਵਿੱਚ ਸਵੈ-ਵਿਸ਼ਵਾਸ ਤੇ ਭਰੋਸਾ ਭਰਿਆ ਅਤੇ ਉਨ੍ਹਾਂ ਨੂੰ ਆਪਣੇ ਬਾਹੂ-ਬਲ ਦਾ ਅਹਿਸਾਸ ਹੋਇਆ। ਗੁਰੂ ਜੀ ਦੀ ਅਧਿਆਤਮਕ ਤੇ ਰਾਜਸੀ ਸੂਝ-ਬੂਝ ਵਾਲੀ ਅਗਵਾਈ ਵਿੱਚ ਕੌਮ ਪੱਕੇ ਪੈਰੀਂ ਖੜੀ ਹੋ ਗਈ।

ਗੁਰੂ ਸਾਹਿਬ ਨੇ ਲੋਹਗੜ੍ਹ, ਸ੍ਰੀ ਅਕਾਲ ਤਖਤ ਸਾਹਿਬ, ਡੇਹਰਾ ਸਾਹਿਬ (ਲਾਹੌਰ), ਕੀਰਤਪਰ ਸਾਹਿਬ, ਮਹਿਰਾਜ, ਕੌਲਸਰ, ਬਿਬੇਕਸਰ, ਗੁਰੂਸਰ ਆਦਿ ਸਥਾਨਾਂ ਦੀ ਰਚਨਾ ਕੀਤੀ।

ਆਪ ਜੀ ਦਾ ਵਿਆਹ ਨਾਨਕੀ ਜੀ ਨਾਲ ਹੋਇਆ। ਆਪ ਜੀ ਦੇ ਪੰਜ ਸਪੁੱਤਰ-ਬਾਬਾ ਗੁਰਦਿੱਤਾ ਜੀ, ਬਾਬਾ ਸੂਰਜ ਮੱਲ ਜੀ , ਬਾਬਾ ਅਣੀ ਰਾਇ ਜੀ, ਬਾਬਾ ਅਟੱਲ ਰਾਇ ਜੀ ਤੇ (ਗੁਰੂ) ਤੇਗ ਬਹਾਦਰ ਜੀ ਅਤੇ ਇੱਕ ਸਪੁੱਤਰੀ-ਬੀਬੀ ਵੀਰੋ ਜੀ ਸਨ।

ਗੁਰੂ ਹਰਗੋਬਿੰਦ ਸਾਹਿਬ ਜੀ ਨੇ ਗੁਰਿਆਈ ਆਪਣੇ ਪੋਤਰੇ (ਬਾਬਾ ਗੁਰਦਿੱਤਾ ਜੀ ਦੇ ਸਪੁੱਤਰ) ਗੁਰੂ ਹਰਰਾਇ ਸਾਹਿਬ ਨੂੰ ਸੌਂਪ ਦਿੱਤੀ। ਗੁਰੂ ਜੀ ਜਿੱਥੇ ਹਰ ਸੈਨਿਕ ਕਰਤੱਵ, ਪ੍ਰਬੰਧ, ਸਾਹਸ ਤੇ ਨਿਆਸ਼ੀਲਤਾ ਵਿੱਚ ਪ੍ਰਬੀਨ ਸਨ ਉੱਥੇ ਹੀ ਭਜਨ-ਬੰਦਗੀ, ਨਿਰਵੈਰਤਾ, ਸੂਰਬੀਰਤਾ, ਪ੍ਰਭੂ-ਕੀਰਤੀ, ਬਾਦਸ਼ਾਹੀ ਠਾਠ ਅਤੇ ਫਕੀਰਾਂ ਵਰਗੀ ਸਾਦਗੀ ਆਪ ਜੀ ਦੀ ਮੀਰੀ ਪੀਰੀ ਦੇ ਸਿਧਾਂਤ ਆਪ ਜੀ ਦੀ ਸਮੁੱਚੀ ਸਖਸ਼ੀਅਤ ਨੂੰ ਰੂਪ ਮਾਨ ਕਰਦੇ ਹਨ ਹਾਲਾਂਕਿ ਗੁਰੂ ਜੀ ਦੀ ਵਿਲੱਖਣ ਸੰਤ-ਸਿਪਾਹੀ ਸਖਸ਼ੀਅਤ ਨੂੰ ਬਿਆਨ ਕਰਨਾ ਸ਼ਬਦਾਂ ਤੇ ਸੋਚ ਦੀਆਂ ਕਿਆਸ ਅਰਾਈਆਂ ਤੋਂ ਬਹੁਤ ਹੀ ਦੂਰ ਹੈ।

ਗੁਰੂ ਜੀ 3 ਮਾਰਚ, 1644 ਨੂੰ ਸੰਸਾਰਿਕ ਯਾਤਰਾ ਸੰਪੂਰਨ ਕਰ ਨਿਰੰਕਾਰ ਵਿੱਚ ਲੀਨ ਹੋ ਗਏ।

ਸਮੇਂ ਦੀ ਜ਼ਰੂਰਤ ਹੈ ਕਿ ਗੁਰੂ ਸਾਹਿਬ ਦੇ ਪਾਏ ਪੂਰਨਿਆਂ 'ਤੇ ਚੱਲ ਕੇ ਆਪਣੇ ਜੀਵਨ ਨੂੰ ਸ਼ਬਦ ਗੁਰੂ ਨਾਲ ਜੋੜਕੇ ਸੁਖੀ, ਸਫਲ ਤੇ ਗੁਰੂ ਘਰ ਦਾ ਪ੍ਰੀਤਵਾਨ ਬਣਾਈਏ।

—0—

*ਸਫਾ 10 ਦਾ ਬਾਕੀ*

ਯਾ ਪੀੜਾ ਹੋਨ ਤੇ ਵਰਤ ਕੇ ਸੁਖ ਪਾਇ ਸਕਦੇ ਹਨ, ਅਰ ਰੋਗ ਦੀ ਨਿਵਿਰਤੀ ਕਰਕੇ ਅਰੋਗ ਹੋ ਸਕਦੇ ਹਨ ਇਸਤੇ ਬਿਨਾਂ ਵਹਮੀ ਖਯਾਲਾਂ ਤੇ ਭੀ ਬਚ ਜਾਨਗੇ,

**ਦੋਹਰਾ**

ਤਾਂਤੇ ਹਵਨ ਪ੍ਰਕਾਰ ਜੋ ਦੱਸਿਆ ਸਾਧ ਬਨਾਇ।
ਲਾਭ ਨਹੀਂ ਕੁਛ ਓਸਤੇ ਉਲਟਾ ਹੈ ਦੁਖਦਾਇ॥੨੧॥
ਤਾਂਤੇ ਤਿਆਗੋ ਸੱਜਨੋ ਇਸ ਸਾਧੂ ਦਾ ਮੱਤ।
ਅਹੇ ਉਜਾੜਾਂ ਘਰਾਂ ਦਾ ਮੈਂ ਆਖਾਂ ਤੁਧ ਸਤ॥੨੨॥
ਕੋਈ ਵਸਤ ਨ ਖੋਈਏ ਐਵੇਂ ਆਵਾ ਗੌਨ।
ਸਫਲ ਕਰੋ ਮਨ ਕਾਮਨਾਂ ਸੰਚਨ ਕਰ ਧਨ ਭੌਨ॥੨੩॥
ਈਸ਼੍ਰ ਉਪਾਸਨ ਵਾਸਤੇ ਹੋਰ ਨ ਚੰਗਾ ਕੁੱਝ।
ਮਨ ਨੂੰ ਕਰ ਥਿਰ ਹਰਿ ਭਜੋ ਮਤ ਅਸਾਡੀ ਬੁੱਝ॥੨੪॥
ਈਸ਼੍ਰਰ ਨਾ ਖੁਸ਼ ਹੋਂਵਦਾ ਬਰੁਤੀ ਅਗਨ ਜਲਾਇ।
ਅਰ ਨਾ ਇਹ ਮੱਤ੍ਰ ਦੇਂਵਦਾ ਉਸ ਵਿੱਚ ਘੀਉ ਰੁੜਾਇ॥੨੫॥
ਜੇ ਈਸ਼੍ਰਰ ਨੂੰ ਘੀਉ ਦੀ ਹੋਊਗੀ ਕੁਝ ਲੋੜ।
ਸੋ ਆਪੇ ਖਾ ਜਾਵਸੀ ਕੋਠੀ ਜੰਦਾ ਤੋੜ॥੨੬॥
ਸਾਡੇ ਨਾਹੀਂ ਗੋਚਰੇ ਉਸਦੇ ਕੋਈ ਕੰਮ॥
ਤਾਂਤੇ ਬ੍ਰਿਥਾ ਆਪਨੇ ਨਾਂਹਿ ਲੁਟਾਵੋ ਦੰਮ॥੨੭॥
ਘੀਉ ਜਾਲ ਉਪਕਾਰ ਨਾ ਹੁੰਦਾ ਰੱਤੀ ਮਿੱਤ।
ਇਹ ਤਾਂ ਸਾਧੂ ਦਾ ਅਹੇ ਭਟਕਨ ਵਾਲਾ ਚਿੱਤ॥੨੮॥
ਜਿਸ ਅਗਯਾਨ ਭ੍ਰਮਾਇਆ ਇਹ ਸਾਰਾ ਸੰਸਾਰ।
ਉਸ ਹੀ ਨੇ ਇਸ ਸਾਧ ਨੂੰ ਪਕੜ ਲਿਆ ਹੈ ਯਾਰ॥੨੯॥
ਜੇ ਕਰ ਹੁੰਦਾ ਗਯਾਨ ਉਸ ਤਾਂ ਕਰਦਾ ਉਪਦੇਸ਼।
ਐਸੇ ਮਿਥਯਾ ਸਾਧ ਨਾ ਕਰ ਨ ਲੇਹੋ ਕਲੇਸ਼॥੩੦॥
ਗਯਾਨ ਪ੍ਰਾਪਤ ਹੋਵਨਾਂ ਨਹਿ ਸੌਖਾ ਹੈ ਮੀਤ।
ਲਾਖਨ ਮੈਂ ਕੋ ਹੋਵਸੀ ਸੁੱਭ ਰਿਦੈ ਸੁਭ ਨੀਤ॥੩੧॥
ਜੋ ਮੇਰੇ ਮਨ ਆਇਆ ਦਿੱਤਾ ਸੱਚ ਸੁਨਾਇ॥
ਅੱਗੇ ਭੋਗੋ ਪਯਾਰਿਓ ਜੋ ਕੁਛ ਤੁਮਰੇ ਭਾਇ॥੩੨॥

**ਇਤਿ ਹਵਨ**

—0—

# ਕੀ ਸਿੱਖਾਂ ਨੂੰ ਕਛਹਿਰੇ ਦੀ ਬਜਾਏ ਲੰਗੋਟ ਲਾਣਾ ਚਾਹੀਦਾ ਹੈ?
# ਭਾਈ ਦੀ ਬਜਾਏ ਬਾਬਾ ਅਖਵਾਉਣਾ ਚਾਹੀਦਾ ਹੈ ?

*ਰਣਬੀਰ ਸਿੰਘ*
*94633-86747*

07/01/2018 ਨੂੰ ਗੁਰਦੁਆਰਾ ਗੁਰੂ ਅਰਜਨ ਦੇਵ ਜੀ ਸੈਕਟਰ 40, ਚੰਡੀਗੜ੍ਹ ਵਿਖੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਮੁੱਖ ਸੰਪਾਦਕ ਸ. ਨਸੀਬ ਸਿੰਘ ਸੇਵਕ (ਪ੍ਰਿੰਸੀਪਲ) ਵਲੋਂ ਭਾਈ ਦਿੱਤ ਸਿੰਘ ਜੀ ਦੇ ਜੀਵਨ ਨਾਲ ਨਾਲ ਸਬੰਧਿਤ ਕਿਤਾਬ "ਸਿੱਖ ਕੌਮ ਦੇ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ" ਜਿਸ ਦੇ ਲੇਖਕ ਵੀ ਉਹ ਆਪ ਹੀ ਨੇ, ਕੌਮ ਨੂੰ ਅਰਪਨ ਕੀਤੀ ਗਈ। ਇਸ ਸਮਾਗਮ ਦੇ ਵਿੱਚ ਉਚ ਕੋਟਿ ਦੇ ਵਿਦਵਾਨਾਂ ਨੇ ਤੇ ਕਵੀ ਸਜਨਾਂ ਨੇ ਗਿਆਨੀ ਦਿੱਤ ਸਿੰਘ ਜੀ ਨੂੰ ਤੇ ਉਨ੍ਹਾਂ ਵਲੋਂ ਕੌਮ ਲਈ ਕੀਤੇ ਹੋਏ ਕੰਮਾਂ ਨੂੰ ਯਾਦ ਕੀਤਾ ਤੇ ਉਨ੍ਹਾਂ ਦੇ ਜੀਵਨ ਤੋਂ ਪ੍ਰੇਰਨਾ ਲੈਣ ਦੀ ਬੇਨਤੀ ਸਿੱਖ ਜਗਤ ਨੂੰ ਕੀਤੀ। ਆਪਣੇ ਆਪ ਵਿੱਚ ਇਹ ਸਮਾਗਮ ਇਕ ਯਾਦ ਸਾਡੇ ਦਿਲਾਂ ਵਿੱਚ ਛੱਡ ਗਿਆ।

ਇਸ ਪ੍ਰੋਗਰਾਮ ਦੀ ਜੋ ਖਾਸ ਗੱਲ ਸੀ ਜਾਂ ਜਿਸਨੇ ਮੈਨੂੰ ਹਲੂਣਾ ਦਿੱਤਾ, ਉਹ ਸੀ ਭਾਈ ਜਸਬੀਰ ਸਿੰਘ ਪਾਉਂਟਾ ਸਾਹਿਬ ਵਾਲਿਆਂ ਵਲੋਂ ਕੀਰਤਨ ਦੌਰਾਨ ਕੀਤੀ ਗਈ ਤਕਰੀਰ। ਉਨ੍ਹਾਂ ਨੇ ਜਥੇਦਾਰ ਅਕਾਲ ਤਖਤ ਸਾਹਿਬ ਦੇ ਉਸ ਬਿਆਨ ਦਾ ਹਵਾਲਾ ਦਿੱਤਾ ਜੋ ਜਥੇਦਾਰ ਜੀ ਨੇ ਗੁਰੂ ਨਾਨਕ ਸਾਹਿਬ ਦੇ ਵੱਡੇ ਪੁੱਤਰ ਸ੍ਰੀ ਚੰਦ ਜੀ ਦੀ ਯਾਦ ਵਿੱਚ ਕਰਵਾਏ ਗਏ ਸਮਾਗਮ ਵਿੱਚ ਦਿੱਤਾ ਸੀ। ਜਥੇਦਾਰ ਜੀ ਨੇ ਉਸ ਸਮਾਗਮ ਵਿੱਚ ਕਿਹਾ ਸੀ ਕਿ "ਸਿੱਖ ਸੰਗਤਾਂ ਨੂੰ ਸ੍ਰੀ ਚੰਦ ਜੀ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ।" ਭਾਈ ਸਾਹਿਬ ਜੀ ਨੇ ਇਸ ਬਿਆਨ ਨੂੰ ਅਧਾਰ ਬਣਾ ਕੇ ਸੰਗਤਾਂ ਨੂੰ ਮੁਖਾਤਿਬ ਹੋ ਕੇ ਕਿਹਾ "ਕੀ ਸੇਧ ਲਈਐ ਸ੍ਰੀ ਚੰਦ ਦੇ ਜੀਵਨ ਤੋਂ ..... ਉਹ ਤਾਂ ਲੰਗੋਟ ਲਾਂਦੇ ਸਨ। ਕੀ ਹੁਣ ਸਿੱਖਾਂ ਨੂੰ ਕਛਹਿਰੇ ਦੀ ਜਗਹ ਲੰਗੋਟ ਲਾਣਾ ਚਾਹੀਦਾ ਹੈ ? ਸ੍ਰੀ ਚੰਦ ਜੀ ਤਾਂ ਪਿੰਡੇ 'ਤੇ ਸੁਆਹ ਮਾਲਦੇ ਸਨ। ਕੀ ਹੁਣ ਸਿੱਖ ਵੀ ਪਿੰਡੇ 'ਤੇ ਸੁਆਹ ਮਲਣ ? ਉਨ੍ਹਾਂ ਨੇ ਸਾਰੀ ਉਮਰ ਵਿਆਹ ਨਹੀਂ ਕਰਵਾਇਆ, ਉਦਾਸੀ ਸਨ। ਕੀ ਸਿੱਖਾਂ ਨੂੰ ਵੀ ਹੁਣ ਉਦਾਸੀ ਬਣ ਜਾਣਾ ਚਾਹੀਦਾ ਹੈ। ਕਿ ਸਿੱਖਾਂ ਨੂੰ ਹੁਣ ਆਨੰਦ ਕਾਰਜ ਨਹੀਂ ਕਰਵਾਉਣੇ ਚਾਹੀਦੇ ? ਮਤਲਬ ਸਿੱਖਾਂ ਦਾ ਬੀਜ ਨਾਸ...। ਗੁਰੂ ਨਾਨਕ ਸਾਹਿਬ ਨੇ ਕਿਥੇ-ਕਿਥੇ ਜਾਕੇ, ਸੁਮੇਰ ਪਰਬਤ 'ਤੇ ਜਾ ਕੇ ਸਿੱਧਾਂ ਨੂੰ ਜੋਗੀਆਂ ਨੂੰ ਸਮਝਾਇਆ ਸੀ ਕਿ ਤੁਸੀਂ ਸੰਸਾਰ ਦਾ ਤਿਆਗ ਕਰ ਕੇ, ਇਥੇ ਆ ਕੇ ਧੂਣੀਆਂ ਤਪਾ ਕੇ, ਵਿਹਲੇ ਬੈਠ ਕੇ ਸਮਾਜ ਦਾ ਲੋਕਾਈ ਦਾ ਕੀ ਭਲਾ ਕੀਤਾ ਹੈ? ਤੁਸੀਂ ਤਾਂ ਸਮਾਜ ਤੇ ਲੋਕਾਂ ਤੇ ਬੋਝ ਬਣ ਗਏ ਹੋ। ਇਕ ਪਾਸੇ ਤੁਸੀਂ ਸੰਸਾਰ ਨੂੰ ਮਾੜ੍ਹਾ ਆਖਦੇ ਹੋ, ਦੂਜੇ ਪਾਸੇ ਰੋਟੀ ਕਪੜੇ ਵਾਸਤੇ ਫੇਰ ਉਨ੍ਹਾਂ ਸੰਸਾਰੀ ਲੋਕਾਂ ਅੱਗੇ ਜਾ ਕੇ ਹੱਥ ਫੈਲਾਂਦੇ ਹੋ। ਤੁਹਾਡੇ ਨਾਲ ਇੱਕ ਗ੍ਰਹਿਸਤੀ ਬੰਦਾ ਜ਼ਿਆਦਾ ਚੰਗਾ ਹੈ, ਜੋ ਆਪਣੇ ਪਰਿਵਾਰ ਦੇ ਨਾਲ-ਨਾਲ ਤੁਹਾਡੇ ਵਰਗੇ ਵਿਹਲੜਾ ਦਾ ਢਿੱਡ ਵੀ ਭਰਦਾ ਹੈ। ਹੁਣ ਤੁਸੀਂ ਦਸੋ ਸਾਧ ਸੰਗਤ ਜੀ ਅਸੀਂ ਕੀ ਸੇਧ ਲਈਏ ਸ੍ਰੀ ਚੰਦ ਜੀ ਦੇ ਜੀਵਨ ਤੋਂ....? ਅਗਰ ਸ੍ਰੀ ਚੰਦ ਵਾਂਗ ਗੁਰੂ ਨਾਨਕ ਸਾਹਿਬ ਜੀ ਵਿਆਹ ਨਾ ਕਰਵਾਉਂਦੇ, ਗ੍ਰਹਿਸਤੀ ਨਾ ਹੁੰਦੇ ਤਾਂ ਕੀ ਸ੍ਰੀ ਚੰਦ ਜੀ ਨੇ ਜੰਮਣਾ ਸੀ....? ਜਿਸ ਪੁੱਤਰ ਨੇ ਸਾਰੀ ਉਮਰ ਆਪਣੇ ਪਿਉ ਦੀ ਗੱਲ ਨਾ ਮੰਨੀ, ਸਾਰੀ ਉਮਰ ਉਹ ਕੁਝ ਕੀਤਾ, ਜਿਸ ਤੋਂ ਗੁਰੂ ਨਾਨਕ ਸਾਹਿਬ ਨੇ ਰੋਕਿਆ, ਸਾਡੇ ਜਥੇਦਾਰ ਜੀ ਕਹਿ ਰਹੇ ਨੇ ਕਿ ਉਸ ਪੁੱਤਰ ਦੇ ਜੀਵਨ ਤੋਂ ਸੇਧ ਲਵੋ। ਮੈਂ ਹੈਰਾਨ ਹਾਂ ਕਿ ਕੌਮ ਦੀ ਰਹਿਨੁਮਾਈ ਕਰਨ ਵਾਲੇ ਕੌਮ ਨੂੰ ਕਿਸ ਪਾਸੇ ਲੈ ਜਾ ਰਹੇ ਨੇ। ਸਚੇ ਪਾਤਿਸ਼ਾਹ ਸਾਡੇ ਤੇ ਰਹਿਮ ਕਰਨ, ਸਾਡੀ ਕੌਮ ਫੇਰ ਚੜ੍ਹਦੀਕਲਾ ਵਿੱਚ ਆਵੇ।"

ਸੱਚਮੁੱਚ ਉਨ੍ਹਾਂ ਦੀਆਂ ਇਨ੍ਹਾਂ ਦਲੀਲਾਂ ਨੇ ਸਮਾਗਮ

ਵਿੱਚ ਬੈਠੇ ਹਰ ਸਖਸ਼ ਨੂੰ ਝਿੰਜੋੜ ਦੇ ਰੱਖ ਦਿੱਤਾ ਤੇ ਇਹ ਸੱਚ ਵੀ ਹੈ। ਸਾਡੇ ਮਾਨਯੋਗ ਜਥੇਦਾਰ ਜੀ ਐਸੇ ਐਸੇ ਕਾਰਨਾਮੇ ਕਰ ਰਹੇ ਨੇ ਕਿ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ। ਗੁਰਮਤਿ ਦੀ ਗੱਲ ਕਰਨ ਵਾਲਿਆਂ ਨੂੰ ਗੁਰਬਖਸ਼ ਸਿੰਘ ਕਾਲਾ ਅਫਗਾਨਾ, ਪ੍ਰੋ: ਦਰਸ਼ਨ ਸਿੰਘ ਜੀ, ਸ. ਜੋਗਿੰਦਰ ਸਿੰਘ ਸਪੋਕਸਮੈਨ, ਪ੍ਰੋ: ਸਰਬਜੀਤ ਸਿੰਘ ਧੂੰਦਾ, ਪ੍ਰੋ: ਇੰਦਰ ਸਿੰਘ ਜੀ ਘੱਗਾ ਤੇ ਭਾਈ ਰਣਜੀਤ ਸਿੰਘ ਜੀ ਢੱਡਰੀਆਂ ਵਾਲਿਆਂ ਨੂੰ ਪੰਥ ਵਿਚੋਂ ਛੇਕਿਆ ਜਾ ਰਿਹਾ ਹੈ ਤੇ ਰਹਿਤ ਮਰਿਆਦਾ ਦੀਆਂ ਧੱਜੀਆਂ ਉਡਾਨ ਵਾਲਿਆਂ ਸਾਧਾਂ-ਸੰਤਾਂ ਨੂੰ ਨਾਨਕ ਸ਼ਾਹੀ ਕਲੈਂਡਰ ਦਾ ਖਾਤਮਾ ਕਰਨ ਵਾਲਿਆਂ ਨੂੰ, ਸਿੱਖ ਹੋ ਕੇ ਕੇਸ ਕਤਲ ਕਰਨ ਵਾਲਿਆਂ ਨੂੰ ਸਿਰੋਪਾਓ ਦਿੱਤੇ ਜਾ ਰਹੇ ਹਨ। ਸਚਮੁਚ ਅੱਜ ਮੈਨੂੰ ਉਹ ਸਮਾਂ ਮੁੜ ਯਾਦ ਆ ਰਿਹਾ ਹੈ ਜਦੋਂ ਗੁਰਮਤਿ ਦੀ ਗੱਲ ਕਰਨ ਵਾਲੇ ਪ੍ਰੋ: ਗੁਰਮੁਖ ਸਿੰਘ ਜੀ ਨੂੰ 1887 ਵਿੱਚ ਅੰਗ੍ਰੇਜ਼ਾਂ ਦੇ ਕਹਿਣ ਤੇ ਅਕਾਲ ਤਖਤ ਦੇ ਜਥੇਦਾਰਾਂ ਨੇ ਪੰਥ ਵਿਚੋਂ ਛੇਕ ਦਿੱਤਾ ਸੀ ਤੇ ਇਨ੍ਹਾਂ ਜਥੇਦਾਰਾਂ ਨੇ ਹੀ ਗਿਆਨੀ ਦਿੱਤ ਸਿੰਘ ਜੀ ਦੇ ਧਰਮ ਪ੍ਰਚਾਰ ਦੇ ਰਸਤੇ ਵਿੱਚ ਕਾਫੀ ਅੜਚਨਾਂ ਪੈਦਾ ਕੀਤੀਆਂ ਤਾਂ ਕਿ ਉਹ ਗੁਰਮਤਿ ਦਾ ਪ੍ਰਚਾਰ ਨਾ ਕਰ ਸਕਣ। ਇਨ੍ਹਾਂ ਜਥੇਦਾਰਾਂ ਨੇ ਹੀ ਉਸ ਵੇਲੇ ਜਲ੍ਹਿਆਂ ਵਾਲੇ ਬਾਗ ਕਾਂਡ ਦੇ ਹਤਿਆਰੇ ਜਨਰਲ ਡਾਇਰ ਨੂੰ ਅਕਾਲ ਤਖਤ ਤੋਂ ਸਿਰਪਾਉ ਦੇ ਕੇ ਸਨਮਾਨਿਤ ਕੀਤਾ ਸੀ। ਅੱਜ ਲੋੜ ਹੈ ਅਕਾਲੀ ਫੂਲਾ ਸਿੰਘ ਵਰਗੇ ਦਲੇਰ ਜਥੇਦਾਰਾਂ ਦੀ ਜੋ ਦੁਨੀਆਵੀਂ ਰਾਜਿਆਂ ਤੋਂ ਡਰਨ ਦੀ ਬਜਾਏ ਅਕਾਲ ਪੁਰਖ ਦੇ ਭੈਅ ਵਿੱਚ ਰਹਿ ਕੇ ਸਿੱਖ ਪੰਥ ਦੀ ਚੜਦੀ ਕਲਾਂ ਵਾਸਤੇ ਫੈਸਲੇ ਲੈਣ ਤਾਂਕਿ ਸਿੱਖ ਪੰਥ ਨੂੰ ਇਨ੍ਹਾਂ ਦੀਆਂ ਹਰਕਤਾਂ ਤੋਂ ਬਾਰ-ਬਾਰ ਸ਼ਰਮਸ਼ਾਰ ਨਾ ਹੋਣਾ ਪਵੇ।

ਇਸ ਪ੍ਰੋਗਰਾਮ ਵਿੱਚ ਭੈਣ ਕੁਲਵਿੰਦਰ ਕੌਰ ਨੇ, ਜੋ ਬਾਬਾ ਸੰਗਤ ਸਿੰਘ (ਅਸਲ ਵਿੱਚ ਭਾਈ ਸੰਗਤ ਸਿੰਘ ਖਾਲਸਾ) ਸੇਵਾ ਦਲ ਦੇ ਜਨਰਲ ਸੈਕਟਰੀ ਨੇ, ਵੀ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ 'ਤੇ ਚਾਨਣਾ ਪਾਇਆ। ਜਦੋਂ ਉਨ੍ਹਾਂ ਨੇ ਬਾਬਾ ਸੰਗਤ ਸਿੰਘ ਸੇਵਾ ਦਲ ਕਿਹਾ ਤਾਂ ਮੈਂ ਸੋਚੀਂ ਪੈ ਗਿਆ ਕਿ ਇਹ ਬਾਬਾ ਸੰਗਤ ਸਿੰਘ ਕੌਣ ਨੇ ? ਕਿਉਂਕਿ ਇਤਿਹਾਸ ਵਿੱਚ ਤਾਂ ਸੰਗਤ ਸਿੰਘ ਤਾਂ ਇਕੋ ਹੀ ਹੋਏ ਨੇ ਜਿਨ੍ਹਾਂ ਦੇ ਸਿਰ 'ਤੇ ਚਮਕੌਰ ਦੀ ਗੜ੍ਹੀ ਵਿੱਚ ਗੁਰੂ ਸਾਹਿਬ ਜੀ ਨੇ ਆਪ ਕਲਗੀ ਸਜਾ ਕੇ ਦੁਸ਼ਮਨ ਨੂੰ ਭੁਲੇਖਾ ਪਾ ਦਿੱਤਾ ਸੀ। ਸਮਾਗਮ ਦੀ ਸਮਾਪਤੀ ਤੋਂ ਬਾਅਦ ਮੈਂ ਉਨ੍ਹਾਂ ਨਾਲ ਮਿਲ ਕੇ ਆਪਣੇ ਸ਼ੰਕੇ ਬਾਰੇ ਗੱਲ ਕਰਨਾ ਚਾਹੁੰਦਾ ਸੀ, ਲੇਕਿਨ ਉਨ੍ਹਾਂ ਨਾਲ ਮੁਲਾਕਾਤ ਨਾ ਹੋ ਸਕੀ, ਬਾਅਦ ਵਿੱਚ ਸ. ਨਸੀਬ ਸਿੰਘ ਜੀ ਨੇ ਸ਼ੰਕੇ ਨੂੰ ਦੂਰ ਕਰ ਦਿੱਤਾ ਕਿ ਇਹ ਬਾਬਾ ਸੰਗਤ ਸਿੰਘ ਅਸਲ ਵਿੱਚ ਭਾਈ ਸੰਗਤ ਸਿੰਘ ਹੀ ਹਨ।

ਆਪਣੇ ਇਸ ਲੇਖ ਰਾਹੀਂ ਮੈਂ ਜੋ ਗੱਲ ਆਪ ਸਾਰਿਆਂ ਨਾਲ ਸਾਂਝੀ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ ਅਸੀਂ ਅੱਜ ਹਰੇਕ ਨੂੰ ਹੀ ਬਾਬਾ ਕਿਉਂ ਬਣਾਈ ਜਾ ਰਹੇ ਹਾਂ ? ਮੈਨੂੰ ਭੈਣ ਕੁਲਵਿੰਦਰ ਕੌਰ ਜੀ ਨਾਲ ਕੋਈ ਸ਼ਿਕਾਇਤ ਨਹੀਂ। ਅੱਜ ਹਵਾ ਹੀ ਐਸੀ ਚੱਲ ਰਹੀ ਹੈ, ਰੁਝਾਨ ਹੀ ਐਸਾ ਚਲ ਪਿਆ ਹੈ, ਅਸੀਂ ਤਾਂ ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਨੂੰ ਵੀ ਸਾਹਿਬਜ਼ਾਦੇ ਨਾ ਰਹਿਣ ਦਿੱਤਾ, ਉਨ੍ਹਾਂ ਨੂੰ ਵੀ ਬਾਬੇ ਬਣਾ ਦਿੱਤਾ। ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ, ਬਾਬਾ ਫਤਿਹ ਸਿੰਘ ਤੇ ਹੁਣ ਬਾਬਾ ਸੰਗਤ ਸਿੰਘ.....। ਕੱਲ ਨੂੰ ਕੋਈ ਪੰਜ ਪਿਆਰਿਆਂ ਨੂੰ ਵੀ ਕਹੇਗਾ ਬਾਬਾ ਦਇਆ ਸਿੰਘ, ਬਾਬਾ ਧਰਮ ਸਿੰਘ ਇਤੀ ਆਦਿਕ। ਕੀ ਇਸ ਤਰ੍ਹਾਂ ਲਿਖਣ ਨਾਲ ਇਤਿਹਾਸ ਨਹੀਂ ਵਿਗੜੇਗਾ। ਕੀ ਸਿੱਖ ਸੰਗਤਾਂ ਦੇ ਮਨ੍ਹਾਂ ਵਿੱਚ ਭੁਲੇਖਾ ਨਹੀਂ ਪਵੇਗਾ ਕਿ ਕਿਹੜਾ ਬਾਬਾ ਹੈ ? ਅੱਜ ਹਰ ਕੋਈ ਬਾਬਾ ਬਣੀ ਬੈਠਾ ਹੈ। ਲੰਮਾਂ ਚੋਲਾ ਪਾਇਆ, ਸਿਰ 'ਤੇ ਗੋਲ ਪੱਗ ਬੰਨ੍ਹੀ ਬਾਬਾ ਜੀ ਬਣ ਗਏ। ਤੇ ਇਨ੍ਹਾਂ ਆਪੂ ਬਣੇ ਬਾਬੇਆਂ ਦੇ ਕਾਰਨਾਮੇ। ਕੌਤੱਕ ਅੱਜ ਜੱਗ ਜਾਹਿਰ ਨੇ। ਇਨ੍ਹਾਂ ਦੀਆਂ ਕਰਤੂਤਾਂ ਨੇ ਸਿੱਖੀ ਨੂੰ ਸ਼ਰਮਸਾਰ ਕਰ ਦਿੱਤਾ ਹੈ। ਤੁਸੀਂ ਆਖੋਗੇ ਮੈਂ ਇਨ੍ਹਾਂ ਬਾਬਿਆਂ ਦੇ ਇਨ੍ਹਾਂ ਖਿਲਾਫ ਕਿਉਂ ਹਾਂ। ਆਉ ਇਸ ਨੂੰ ਗੁਰਬਾਣੀ ਦੀ ਨਜ਼ਰ ਨਾਲ ਤੇ ਇਤਿਹਾਸਕ ਦ੍ਰਿਸ਼ਟੀ ਨਾਲ ਸਮਝਣ ਦਾ ਯਤਨ ਕਰੀਏ।

ਸਭ ਤੋਂ ਪਹਿਲਾਂ ਆਪਾਂ ਗੁਰਬਾਣੀ ਮੁਤਾਬਿਕ ਸਮਝੀਏ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚ ਬਾਬਾ ਲਫਜ ਜਾਂ ਤਾਂ ਅਕਾਲ ਪੁਰਖ ਵਾਸਤੇ ਵਰਤਿਆਂ ਹੈ ਜਾਂ ਫਿਰ ਗੁਰੂ ਨਾਨਕ ਸਾਹਿਬ ਵਾਸਤੇ। ਜਿਵੇਂ ਕਿ **"ਬਾਬਾ ਬਿਖੁ ਦੇਖਿਆ ਸੰਸਾਰੁ (382), ਆਦੇਸੁ ਬਾਬਾ ਆਦੇਸੁ, ਆਦਿ ਪੁਰਖ ਤੇਰਾ ਅੰਤ ਨਾ ਪਾਇਆ, ਕਰਿ ਕਰਿ ਦੇਖਹਿ ਵੇਸ (417) ਇਥੇ ਅਕਾਲ ਪੁਰਖ ਨੂੰ ਸੰਬੋਧਨ ਹੈ। "** ਬਾਬਾ ਨਾਨਕ

**ਪ੍ਰਭ ਸਰਣਾਈ, ਸਭ ਚਿੰਤਾ ਗਣਤ ਮਿਟਾਈ (623), ਬਿਨੁ ਗੁਰ ਪੂਰੇ ਨਾਹੀ ਉਧਾਰੁ, ਬਾਬਾ ਨਾਨਕ ਆਖੈ ਏਹੁ ਬੀਚਾਰੁ (886) ਗੁਰਿ ਬਾਬੇ ਫਿਟਕੇ ਸੇ ਫਿਟੇ , ਗੁਰਿ ਅਗੰਦ ਕੀਤੇ ਕੂੜਿਆਰੇ। (307)** ਇਥੇ ਗੁਰੂ ਨਾਨਕ ਸਾਹਿਬ ਨੂੰ ਸੰਬੋਧਨ ਹੈ।

ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿੱਚ ਬਾਬਾ ਲਫਜ ਸਿਰਫ ਤੇ ਸਿਰਫ ਗੁਰੂ ਨਾਨਕ ਸਾਹਿਬ ਵਾਸਤੇ ਹੀ ਵਰਤਿਆ ਹੈ। ਉਨ੍ਹਾਂ ਨੇ ਸ਼ੁਰੂ ਸ਼ੁਰੂ ਵਿੱਚ ਗੁਰੂ ਨਾਨਕ ਸਾਹਿਬ ਦਾ ਨਾਂ ਲਿਆ ਜਿਵੇਂ ਕਿ **"ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ। "ਕਲਿ ਤਾਰਣ ਗੁਰੁ ਨਾਨਕ ਆਇਆ।"** ਲੇਕਿਨ ਬਾਅਦ ਵਿੱਚ ਗੁਰੂ ਨਾਨਕ ਲਿਖਣ ਦੀ ਬਜਾਏ ਸਿਰਫ ਬਾਬਾ ਲਿਖਿਆ, ਜਿਵੇਂ ਕਿ **"ਫਿਰਿ ਬਾਬਾ ਗਇਆ ਬਗਦਾਦ ਨੋ।"ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ।"ਬਾਬੇ ਕੀਤੀ ਸਿਧਿ ਗੋਸ਼ਟਿ ਸਬਦਿ ਸਾਤਿ ਸਿਧਾਂ ਵਿੱਚ ਆਈ"** ਇਤੀ ਆਦਿਕ। ਉਨ੍ਹਾਂ ਨੂੰ ਦੁਬਾਰਾ ਗੁਰੂ ਨਾਨਕ ਲਿਖਣ ਦੀ ਲੋੜ ਹੀ ਨਹੀਂ ਪਈ ਤੇ ਲੋਕਾਂ ਨੇ ਵੀ ਇਸ ਗੱਲ ਨੂੰ ਸਮਝ ਲਿਆ ਕਿ ਭਾਈ ਗੁਰਦਾਸ ਜੀ ਗੁਰੂ ਨਾਨਕ ਦੀ ਹੀ ਗਲ ਕਰ ਰਹੇ ਹਨ ਕਿਸੇ ਹੋਰ ਦੀ ਨਹੀਂ। ਇਕ ਸ਼ਬਦ ਪਹਿਚਾਣ ਬਣ ਗਿਆ ਸੀ ਗੁਰੂ ਨਾਨਕ ਸਾਹਿਬ ਲਈ ਬਾਬਾ। ਬਾਬਾ ਸ਼ਬਦ ਜਿਥੇ ਵੀ ਬੋਲਿਆ, ਸਮਝੋ ਗੁਰੂ ਨਾਨਕ ਦੀ ਗੱਲ ਹੋ ਰਹੀ ਹੈ। ਕਿਸੇ ਨੂੰ ਕੋਈ ਭੁਲੇਖਾ ਨਹੀਂ ਸੀ ਸ਼ੱਕ ਨਹੀਂ ਸੀ, ਬਾਬਾ ਮਤਲਬ ਗੁਰੂ ਨਾਨਕ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮੁਤਾਬਿਕ ਵੀ ਤੇ ਭਾਈ ਗੁਰਦਾਸ ਜੀ ਮੁਤਾਬਿਕ ਵੀ, ਲੇਕਿਨ ਅੱਜ ਇਹ ਭੁਲੇਖਾ ਪਾ ਦਿੱਤਾ ਗਿਆ। ਅੱਜ ਜੇ ਕੋਈ ਆਖੇ ਬਾਬਾ ਜੀ ਆਏ ਨੇ ਤਾਂ ਕਿਸੇ ਨੇ ਨਹੀਂ ਕਹਿਣਾ ਕਿ ਗੁਰੂ ਨਾਨਕ ਜੀ ਆਏ ਨੇ। ਸਭ ਪੁਛਣਗੇ ਕਿ ਕਿਹੜੇ ਬਾਬਾ ਜੀ ਆਏ ਨੇ ਕਿਉਂਕਿ ਥਾਂ-ਥਾਂ ਬਾਬੇ ਪੈਦਾ ਹੋ ਗਏ ਨੇ। ਆਪਣੇ ਨਾਂ ਦੇ ਅੱਗੇ ਬਾਬਾ ਲਿਖ ਕੇ ਅਗਲਾ ਗੁਰੂ ਨਾਨਕ ਬਣ ਕੇ ਆਪਣੇ ਆਪ ਨੂੰ ਮਥੇ ਟਿਕਾਣੇ ਸ਼ੁਰੂ ਕਰ ਦੇਂਦਾ ਹੈ ਕਿਉਂਕਿ ਬਾਬੇ ਦਾ ਮਤਲਬ ਗੁਰੂ ਨਾਨਕ ਤੇ ਅਸੀਂ ਵੀ ਜਾਣੇ-ਅਣਜਾਣੇ ਹਰੇਕ ਨੂੰ ਗੁਰੂ ਨਾਨਕ ਬਣਾਈ ਜਾ ਰਹੇ ਹਾਂ ਕਿਉਂਕਿ ਜਿਸ ਨੂੰ ਇਕ ਵਾਰ ਬਾਬਾ ਆਖ ਦਿੱਤਾ ਸਮਝੋ ਗੁਰੂ ਨਾਨਕ ਆਖ ਦਿੱਤਾ। ਤੇ ਅਗਲਾ ਫਿਰ ਗੁਰੂ ਨਾਨਕ ਬਣ ਬੈਠਦਾ ਹੈ।

ਸਿੱਖੀ ਦੇ ਵਿੱਚ ਸਭ ਤੋਂ ਵੱਡਾ ਸਤਿਕਾਰ ਯੋਗ ਸ਼ਬਦ ਜੋ ਹੈ ਉਹ ਹੈ "ਭਾਈ ਗੁਰੂ ਨਾਨਕ ਸਾਹਿਬ ਨੇ ਸਭ ਤੋਂ ਪਹਿਲਾਂ ਜੋ ਆਪਣਾ ਸਾਥੀ ਬਣਾਇਆ ਉਸ ਨੂੰ ਆਪਣਾ ਭਾਈ ਬਣਾਇਆ ਭਾਈ ਮਰਦਾਨਾ। ਮਰਦਾਨਿਆਂ ਤੂੰ ਮੇਰਾ ਭਾਈ ਹੈ। ਗੁਰੂ ਸਾਹਿਬ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦੇ ਸਮੇ ' ਤੱਕ ਜਿਤਨੇ ਵੀ ਸਿੰਘ ਹੋਏ ਸਭ ਦੇ ਨਾਂ ਨਾਲ ਭਾਈ ਲਿਖਿਆ ਹੋਇਆ ਮਿਲਦਾ ਹੈ। ਕੋਈ ਸੰਤ ਬਾਬਾ ਉਦੋਂ ਤੱਕ ਪੈਦਾ ਨਹੀਂ ਸੀ ਹੋਇਆ। ਭਾਈ ਮਤੀਦਾਸ, ਭਾਈ ਸਤੀਦਾਸ ਦਾਸ, ਭਾਈ ਬਚਿੱਤਰ ਸਿੰਘ, ਭਾਈ ਮਹਾਂ ਸਿੰਘ, ਭਾਈ ਸੰਗਤ ਸਿੰਘ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਦਿੱਤ ਸਿੰਘ, ਭਾਈ ਗੁਰਮੁਖ ਸਿੰਘ ਵਗੈਰਾ-ਵਗੈਰਾ। ਅੱਜ ਵੀ ਕਿਸੇ ਨੂੰ ਸਤਿਕਾਰ ਨਾਲ ਬੁਲਾਉਣ ਸਮੇਂ ਆਖਿਆ ਜਾਂਦਾ ਹੈ ਭਾਈ ਸਾਹਿਬ ਭਾਈ ਫਲਾਣਾ ਸਿੰਘ ਜੀ। ਇਹ ਬਾਬੇ ਅੰਗ੍ਰੇਜ਼ਾਂ ਨੇ ਪੈਦਾ ਕੀਤੇ ਸਿੱਖ ਪੰਥ ਵਿੱਚ ਫੁਟ ਪਾਉਣ ਵਾਸਤੇ। ਇਨ੍ਹਾਂ ਬਾਬਿਆਂ ਨੇ ਹੀ ਕੱਚੀਆਂ ਧਾਰਨਾਂ ਪੜ੍ਹ ਕੇ ਲੋਕਾਂ ਨੂੰ ਗੁਰਬਾਣੀ ਨਾਲੋਂ ਤੋੜਿਆ ਤੇ ਆਪਣਿਆਂ ਡੇਰਿਆਂ ਨਾਲ ਜੋੜਿਆਂ। ਕਹਿੰਦੇ ਨੇ ਕਿਸੇ ਕੌਮ ਨੂੰ ਖਤਮ ਕਰਨਾ ਹੋਵੇ ਤਾਂ ਉਸ ਦਾ ਇਤਿਹਾਸ ਵਿਗਾੜ ਦੇਵੋ। ਸਾਡੇ ਸੂਰਬੀਰ ਯੋਧਿਆਂ ਦੇ ਨਾਂ ਨਾਲ ਭਾਈ ਸ਼ਬਦ ਦੀ ਬਜਾਏ ਬਾਬਾ ਲਿਖ ਕੇ ਇਕ ਭੁਲੇਖਾ ਪਾਇਆ ਜਾ ਰਿਹਾ ਹੈ ਕਿ ਇਹ ਸਭ ਗੁਰੂ ਸਾਹਿਬ ਦੇ ਨਾਲ ਮੈਦਾਨੇ ਜੰਗ ਵਿੱਚ ਜੂਜਣ ਵਾਲੇ ਨਹੀਂ ਸਨ ਬਲਕਿ ਭੋਰਿਆਂ ਵਿੱਚ ਬੈਠ ਕੇ ਮਾਲਾ ਫੇਰਨ ਵਾਲੇ ਸਨ। ਸੋ ਆਉ ਇਸ ਹਕੀਕਤ ਨੂੰ ਸਮਝੀਏ। ਨਾ ਕਿਸੇ ਨੂੰ ਬਾਬਾ ਕਹੀਏ, ਨਾ ਕਿਸੇ ਤੋਂ ਬਾਬਾ ਕੁਹਾਈਏ, ਆਪਸ ਵਿੱਚ ਭਾਈ ਬਣੀਏ ਇਕ ਦੂਜੇ ਨੂੰ ਸੰਬੋਧਨ ਕਰਨ ਵੇਲੇ ਵੀ ਭਾਈ ਸਾਹਿਬ ਕਹਿ ਕੇ ਹੀ ਬੁਲਾਈਏ ਕਿਉਂਕਿ ਸਿੱਖੀ ਦੇ ਵਿੱਚ ਸਭ ਤੋਂ ਵੱਡਾ ਸਤਿਕਾਰ ਇਹੀ ਹੈ।

ਭਾਈ ਰਣਜੀਤ ਸਿੰਘ ਢੱਡਰੀਆਂ ਵਾਲੇ ਇਸ ਗੱਲ ਦੀ ਜਿੰਦਾਂ ਮਿਸਾਲ ਨੇ। ਪਹਿਲਾਂ ਉਹ ਆਪਣੇ ਨਾਂ ਦੇ ਨਾਲ ਸੰਤ ਬਾਬਾ ਲਿਖਦੇ ਸਨ ਲੇਕਿਨ ਜਦੋਂ ਉਨ੍ਹਾਂ ਨੂੰ ਗੁਰਮਤਿ ਦੀ ਸਮਝ ਆਈ ਤਾਂ ਉਨ੍ਹਾਂ ਨੇ ਆਪਣੇ ਨਾਮ ਨਾਲੋਂ ਸੰਤ ਬਾਬਾ ਹਟਾ ਕੇ ਭਾਈ ਲਿਖਣਾ ਸ਼ੁਰੂ ਕਰ ਦਿੱਤਾ ਤੇ ਸਾਨੂੰ ਵੀ ਇਸ ਗੱਲ ਨੂੰ ਸਮਝ ਲੈਣਾ ਚਾਹੀਦਾ ਹੈ।

—0—

# ਤੇ ਸੰਤ ਭਲੇ ਗੁਰਸਿੱਖ ਹੈ.....!

*ਪ੍ਰੋ: ਇੰਦਰ ਸਿੰਘ ਘੱਗਾ*
*9855151699*

ਸੰਸਾਰ ਵਿੱਚ ਧਾਰਮਕ ਸ਼ਖਸ਼ੀਅਤਾਂ, ਸਾਧੂ ਸੰਤਾਂ ਦਾ, ਆਮ ਲੋਕਾਂ ਦੇ ਮਨਾਂ ਤੇ ਬੜਾ ਪ੍ਰਭਾਵ ਬਣਿਆ ਹੋਇਆ ਹੁੰਦਾ ਹੈ। ਆਮ ਜਗਿਆਸੂ ਦੁਨਿਆਵੀ ਧੰਦਿਆਂ ਵਿੱਚ ਉਲਝਿਆ ਹੋਣ ਕਰਕੇ ਪ੍ਰਵਾਰਿਕ ਸਮਾਜਕ ਜ਼ਿੰਮੇਵਾਰੀਆਂ ਨਿਭਾਉਣ ਕਰਕੇ, ਆਪਣੇ ਆਪ ਨੂੰ ਫਸਿਆ ਜਿਹਾ ਮਹਿਸੂਸ ਕਰਦਾ ਹੈ। ਧਰਮ ਗ੍ਰੰਥਾਂ ਦਾ ਡੂੰਘਾ ਮੁਤਾਲਿਆ ਕਰਨਾ, ਵਿਦਵਾਨਾਂ ਦੇ ਵਿਚਾਰ ਸੁਣਨੇ, ਜਾਂ ਚੰਗਾ ਸਾਹਿਤ ਪੜ੍ਹਨਾ ਭੀ ਆਮ ਵਿਅਕਤੀ ਲਈ ਸੰਭਵ ਨਹੀਂ ਹੈ। ਭਾਰਤ ਦਾ ਰਾਜਸੀ ਤੰਤਰ ਏਨਾਂ ਨਿੱਘਰ ਚੁੱਕਿਆ ਹੈ, ਉਪਰਲੇ ਗਲਿਆਰੀਆਂ ਤੋਂ ਲੈ ਕੇ, ਹੇਠਲੇ ਮਾਮੂਲੀ ਮੁਲਾਜ਼ਮ ਤੱਕ (ਵਿਰਲੇ ਨੂੰ ਛੱਡ ਕੇ) ਹਰ ਕੋਈ ਭ੍ਰਿਸ਼ਟਾਚਾਰ ਦੀ ਗੰਗਾ ਵਿੱਚ ਡੁਬਕੀਆਂ ਲਾ ਰਿਹਾ ਹੈ। ਹੁਣ ਤਾਂ ਇਨਸਾਫ ਦਾ ਮੰਦਰ ਭਾਰਤੀ ਅਦਾਲਤਾਂ ਭੀ ਇਸ "ਹਮਾਮ" ਵਿੱਚ, "ਜੀਵਨ ਸਫਲਾ" ਕਰਦੀਆਂ ਪਰਤੱਖ ਦਿਸ ਰਹੀਆਂ ਹਨ। ਰਾਜਸੀ ਲੁਟੇਰਿਆਂ ਵਲੋਂ, ਸਰਕਾਰੀ ਮੁਲਾਜਮਾਂ/ਅਫਸਰਾਂ ਵੱਲੋਂ, ਵਕੀਲਾਂ ਅਦਾਲਤਾਂ ਵੱਲੋਂ, ਪੁਲੀਸ ਅਤੇ ਡਾਕਟਰਾਂ ਵੱਲੋਂ, ਦਿਨ ਦਿਹਾੜੇ ਦੋਹੀਂ ਹੱਥੀਂ ਸਮਾਜ ਨੂੰ ਲੁੱਟਿਆ ਜਾ ਰਿਹਾ ਹੈ। ਬੇਈਮਾਨੀਆਂ ਕਰਨ ਵਾਲੇ ਲੁਟੇਰੇ ਭੀ "ਸ਼ਾਂਤੀ" ਦੀ ਭਾਲ ਵਿੱਚ ਹਨ, ਲੁੱਟ ਦਾ ਸ਼ਿਕਾਰ ਹੋਏ ਆਮ ਲੋਕੀਂ ਭੀ ਪ੍ਰੇਸ਼ਾਨ ਹਨ। ਦੋਵੇਂ ਧਿਰਾਂ ਫੌਰੀ ਸਾਂਤੀ ਦੀ ਇੱਛਾ ਨਾਲ, ਧਾਰਮਕ ਚੋਲਿਆਂ ਵਾਲੇ ਲੋਕਾਂ ਦੇ ਚਰਨਾਂ 'ਤੇ, ਜਾ ਸਿਰ ਟਿਕਾਉਂਦੀਆਂ ਹਨ। ਅੱਗੇ ਲੰਮਾਂ ਚੋਲਾ, ਗੱਲ ਵਿੱਚ ਮਾਲਾ, ਇੱਕ ਵੱਖਰੇ ਅੰਦਾਜ਼ ਨਾਲ ਬੰਨੀ ਦਸਤਾਰ, ਬੈਠਣ ਲਈ ਵਿਸ਼ੇਸ਼ ਕਿਸਮ ਦੇ ਆਸਣ ਚੌਂਕੀਆਂ, ਖਾਸ ਗੁਪਤ ਏ.ਸੀ. ਲੱਗੇ "ਭਗਤੀ ਅਸਥਾਨ" ਵਿੱਚ, ਅਜਗਰੀ ਕੁੰਡਲ ਮਾਰੀ ਬੈਠੇ "ਸਈਆਦ", ਅਜਿਹੇ ਸ਼ਿਕਾਰ ਦੀ ਬੇਸਬਰੀ ਨਾਲ ਉਡੀਕ ਕਰਦਿਆਂ "ਮੰਤਰ ਜਾਪ" ਕਰ ਰਹੇ ਹੁੰਦੇ ਹਨ।

ਮਨ ਬਿਰਤੀ ਕਰਕੇ ਕੋਈ ਇਨਸਾਨ ਧਾਰਮਕ ਹੋਵੇ ਤਾਂ ਉਸਨੂੰ ਢੰਡੋਰਾ ਪਿੱਟਣ ਦੀ ਲੋੜ ਨਹੀਂ ਹੁੰਦੀ। ਅਜਿਹਾ ਨੇਕ ਪੁਰਸ਼, ਆਪਣੇ ਨਿੱਤ ਦੇ ਕਿਰਦਾਰ, ਤੇ ਵਰਤੋਂ ਵਿਹਾਰ ਰਾਹੀਂ, ਧਰਮੀ ਹੋਣ ਦਾ ਸਬੂਤ ਦਿੰਦਾ ਰਹਿੰਦਾ ਹੈ। ਇਹ ਭਲਾ ਪੁਰਖ ਸੰਪਰਕ ਵਿੱਚ ਆਏ ਹਰ ਮਨੁੱਖ ਨੂੰ, ਵਿਕਾਰ ਤਿਆਗ ਕੇ, ਗੁਣਾਂ ਨਾਲ ਭਰਪੂਰ ਜੀਵਨ ਜਿਊਣ ਦੀ ਸਿੱਖਿਆ ਦੇਵੇਗਾ। ਸਮਾਜ ਦੇ ਹਰ ਪ੍ਰਾਣੀ ਮਾਤਰ ਦੀ ਸੇਵਾ ਕਰਕੇ, ਦੀਨਾਂ ਨਿਮਾਣਿਆਂ, ਦੁਖਿਆਰਿਆਂ ਦੀ ਸੇਵਾ ਕਰਨਾ, ਧਰਮ ਦਾ ਵਿਸ਼ੇਸ਼ ਅੰਗ ਹੋਣਾ ਦ੍ਰਿੜ ਕਰਵਾਏਗਾ। ਪਰ ਅੱਜ ਦਾ "ਮੱਠਾਧੀਸ" (ਅਖੌਤੀ ਸਾਧ ਸੰਤ) ਘਰੇਲੂ ਹਾਲਾਤ ਕਾਰਨ, ਜਾਂ ਮਨ ਬੁੱਧੀ ਦੀ ਕਮਜ਼ੋਰੀ ਕਾਰਨ, ਸਕੂਲ ਵਿੱਚ ਦਾਖਲ ਨਾ ਹੋ ਸਕਿਆ। ਤੇ ਸ਼ਾਇਦ ਕਾਲਜ ਦੇ ਕਿਸੇ ਬਾਹਰਲੇ ਗੇਟ ਅੱਗੋਂ ਭੀ ਨਾ ਲੰਘਿਆ ਹੋਵੇ। ਫਿਰ ਕਿੱਤਾ ਕੋਈ ਸਿੱਖਿਆ ਨਹੀਂ ਪੇਟ ਪੂਰਤੀ ਕਿਵੇਂ ਕੀਤੀ ਜਾਵੇ ? ਪ੍ਰਵਾਰ ਦੇ ਮੈਂਬਰ ਨਿਖੱਟੂ ਵਿਅਕਤੀ ਨੂੰ ਕਿਤਨੀ ਕੁ ਦੇਰ ਤੱਕ ਸੰਭਾਲ ਸਕਦੇ ਹਨ? ਅਨਪੜ੍ਹ, ਬੇਰੁਜ਼ਗਾਰ, ਜ਼ਮੀਨ ਜਾਇਦਾਦ ਤੋਂ ਖਾਲੀ ਲੜਕੇ ਨੂੰ ਅਪਣੀ ਬੇਟੀ ਕੋਈ ਕਿਵੇਂ ਦੇ ਸਕਦਾ ਹੈ? ਸੋ ਅਜਿਹੇ ਬਹੁਤੇ "ਸੰਤ ਸਾਧ" ਅਕਸਰ ਛੜੇ ਹੀ ਰਹਿ ਜਾਂਦੇ ਹਨ। ਵਿਆਹ ਦੀ ਉਮਰ ਵਿਹਾ ਚੁੱਕਣ ਤੋਂ ਬਾਅਦ "ਬਾਲ ਬ੍ਰਹਮਚਾਰੀ" ਹੋਣ ਦਾ ਢੋਲ ਵਜਾ ਦਿੰਦੇ ਹਨ। ਇਸ ਮਰਜ਼ ਦੇ ਅਨੇਕਾਂ ਮਰੀਜ਼ ਡੇਰਿਆਂ, ਟਕਸਾਲਾਂ, ਨਿਹੰਗ ਛੌਣੀਆਂ ਅਤੇ ਹੋਰ ਧਰਮ ਸਥਾਨਾਂ 'ਤੇ ਥੋਕ ਵਿੱਚ ਪ੍ਰਾਪਤ ਹੋ ਸਕਦੇ ਹਨ। ਆਮ ਪ੍ਰਾਣੀ ਕੋਲ ਧਰਮ ਦੀ ਸੂਝ ਨਹੀਂ ਹੁੰਦੀ, ਜਾਣੇ ਅਣਜਾਣੇ ਵਿੱਚ, ਬਹੁਤ ਸਾਰੇ ਨਜ਼ਾਇਜ਼ ਕੰਮ ਕੀਤੇ, ਮਨ ਤੇ ਬੜਾ ਵਜਨ ਆ ਪਿਆ। ਜਿੰਦਗੀ ਵਿੱਚ ਜੋ ਚਾਹਿਆ ਸੀ, ਉਹ ਪ੍ਰਾਪਤ ਨਾ ਹੋਇਆ, ਕਈ ਅਣਕਿਆਸੀਆਂ ਦੁਖਦਾਈ ਘਟਨਾਵਾਂ ਨੇ ਆਣ ਦਬੋਚਿਆ। ਫਿਰ ਧਰਮੀ ਹੋਣ ਦਾ ਸਰਟੀਫਿਕੇਟ ਪ੍ਰਾਪਤ ਕਰਨ ਲਈ, ਇਹ ਪ੍ਰੇਸ਼ਾਨ ਵਿਅਕਤੀ, ਸੰਤਾਂ ਸਾਧਾਂ ਦੇ ਚਰਨਾਂ ਵਿੱਚ ਹਾਜ਼ਰ ਹੋ ਕੇ, ਬਿਨਾਂ ਦੇਰੀ ਤੋਂ

ਸ਼ਾਂਤੀ/ਨਾਮ ਦੀ ਜਾਚਨਾ ਕਰਦੇ ਹਨ। ਬਦਲੇ ਵਿੱਚ ਸਮਰੱਥਾ ਮੁਤਾਬਕ, ਚੰਗੀ ਚੋਖੀ ਮਾਇਆ, ਭੇਟ ਪੂਜਾ ਅਰਪਣ ਕਰਦੇ ਹਨ। ਇਸ ਤਰ੍ਹਾਂ ਧਰਮ ਦੇ ਨਾਮ ਤੇ, ਧਾਰਮਕ ਪਹਿਰਾਵੇ ਵਿੱਚ, ਧਰਮ ਅਸਥਾਨਾਂ ਅੰਦਰ, ਧਰਮ ਗ੍ਰੰਥਾਂ ਦੀ, ਅਪਣੀ ਗਰਜ਼ ਲਈ, ਤੇ ਜਗਿਆਸੂਆਂ ਨੂੰ ਲੁੱਟਣ ਲਈ ਸ਼ਰੇਆਮ ਵਰਤੋਂ ਦਾ ਬੱਜਰ ਪਾਪ ਕਰਦੇ ਹਨ। ਹੈ ਕੋਈ ਅਜਿਹਾ ਸਿਰਲੱਥ ਸੂਰਮਾ ਜੋ ਇਸ ਅਧਰਮੀ ਵਰਤਾਰੇ ਨੂੰ ਠੱਲਣ ਲਈ, ਜੈ ਕਾਰਾ ਗਜਾ ਕੇ ਮੈਦਾਨ ਵਿੱਚ ਨਿੱਤਰ ਸਕੇ? ਅਫਸੋਸ, ਕਿ ਅਜਿਹਾ ਨਾ ਹੋਣ ਦਾ ਮੁੱਖ ਕਾਰਨ ਹੈ, ਪਾਵਨ ਗੁਰਬਾਣੀ ਵੱਲੋਂ ਅਗਿਆਨਤਾ। ਪੁਸਤਕਾਂ ਨਾ ਪੜ੍ਹਨ ਦੀ ਤਬਾਹਕੁਨ ਬਿਰਤੀ। ਇਸੇ ਲਈ ਬਹੁ ਗਿਣਤੀ ਸਿੱਖ ਅਖਵਾਉਣ ਵਾਲੇ, ਕਬਰਾਂ, ਮੱਠਾਂ, ਮੜ੍ਹੀਆਂ, ਮੂਰਤੀਆਂ, ਧਾਗੇ ਤਵੀਤਾਂ ਜਾਦੂ ਮੰਤਰਾਂ, ਝਾੜ ਫੂਕਾਂ, ਹਥੌਲਿਆਂ ਭੂਤਾਂ ਪ੍ਰੇਤਾਂ ਵਰਗੇ ਅਣਗਿਣਤ ਭਰਮਾਂ ਵਿੱਚ ਡੁੱਬੇ ਲੋਕਾਂ ਦੀਆਂ, ਭੀੜਾਂ ਦਰ ਭੀੜਾਂ ਹਰ ਥਾਂ ਵੇਖੀਆਂ ਜਾ ਸਕਦੀਆਂ ਹਨ। ਲੁਟੇਰੇ ਨਵੇਂ ਰੂਪਾਂ ਤੇ ਨਵੇਂ ਢੰਗ ਤਰੀਕਿਆਂ ਨਾਲ ਲੈਸ ਹੋ ਕੇ, ਭੋਲੇ ਭਾਲੇ ਲੋਕਾਂ ਨੂੰ ਲੁੱਟਣ ਵਾਸਤੇ ਆਮ ਅੱਡੇ ਬਣਾਈ ਬੈਠੇ ਦਿਸ ਰਹੇ ਹਨ।

ਜਦੋਂ ਇੱਕ ਵਾਰੀ ਮਨੁੱਖ ਜ਼ਿੰਦਗੀ ਦੇ ਰਾਹ ਤੋਂ ਭਟਕ ਜਾਵੇ, ਸਮੇਂ ਸਿਰ ਉਸ ਨੂੰ ਅਸਲੀ ਰਾਹ ਤੇ ਲਿਆਉਣ ਵਾਲਾ, ਬਾਬਾ ਨਾਨਕ ਜੀ ਵੱਲੋਂ ਵਰੋਸਾਈਆ, ਪਰਉਪਕਾਰੀ ਗੁਰਸਿਖ ਭੀ ਨਾ ਮਿਲੇ, ਫਿਰ ਉਸ ਦਾ ਵਾਪਸ ਪਰਤਣਾ ਨਾਮੁਮਕਿਨ ਜਿਹਾ ਹੋ ਜਾਂਦਾ ਹੈ। ਸਗੋਂ ਇਸ ਦੇ ਉਲਟ, ਉਹ ਕੁਰਾਹੇ ਪਿਆ ਜੀਵ, ਆਪਣੇ ਉਸੇ ਕਿਤੇ ਵਿੱਚ, ਸਿਰੇ ਦੀ ਮੁਹਾਰਤ ਹਾਸਲ ਕਰਨ ਲਈ ਜਤਨਸ਼ੀਲ ਰਹਿੰਦਾ ਹੈ। ਉੱਪਰੋਂ ਘੋਰ ਨਿਰਾਸਤਾ ਦੀ ਗੱਲ ਇਹ ਕਿ ਸਿੱਖ ਪੰਥ ਦੀਆਂ ਸ਼੍ਰੋਮਣੀ ਅਖਵਾਉਣ ਵਾਲੀਆਂ ਜਥੇਬੰਦੀਆਂ ਅਤੇ ਜਥੇਦਾਰ, ਘੂਕ ਗਫਲਤ ਦੀ ਹਨੇਰ ਕੋਠੀ ਵਿੱਚ ਵੜ, ਘੁਰਾੜੇ ਮਾਰ ਰਹੇ ਹਨ। ਜਦੋਂ ਚਾਰੇ ਪਾਸੇ ਕੋਈ ਖਤਰਾ ਜਾਂ ਰੋਕ ਟੋਕ ਨਾ ਹੋਵੇ, ਭੋਲੀਆਂ ਸੰਗਤਾਂ "ਸੁਖ ਸ਼ਾਂਤੀ" ਦੀ ਖ੍ਰੀਦ ਕਰਨ ਲਈ, ਇਕ ਦੂਜੇ ਤੋਂ ਅੱਗੇ ਨਿਕਲ ਜਾਣ ਲਈ ਕਮਰਕਸੀ ਫਿਰਨ, ਤਦੋਂ "ਫਸੀ ਨੂੰ ਫਟਕਣ ਕੀ"? ਡੇਰਿਆਂ ਵਿੱਚ ਬੈਠੇ ਬਹੁਗਿਣਤੀ ਲੋਕਾਂ ਨੇ ਆਪਣੇ ਪਹਿਰਾਵੇ ਆਮ ਸਿੱਖਾਂ ਨਾਲੋਂ ਅਲੱਗ ਕਿਸਮ ਦੇ ਧਾਰਨ ਕਰ ਲਏ ਹਨ। ਆਪਣੇ ਡੇਰਿਆਂ ਦੀ ਮਰਿਆਦਾ, ਆਪੋ ਆਪਣੀ ਮਨਮਰਜ਼ੀ ਦੀ ਹੈ। ਇਨ੍ਹਾਂ ਥਾਵਾਂ ਤੇ ਗੁਰਬਾਣੀ ਦੇ ਅਰਥ ਆਪਣੀ ਨਿੱਜੀ ਸ਼ੋਭਾ ਵਾਲੇ "ਘਸੀਟ ਕੇ" ਕੀਤੇ ਜਾਂਦੇ ਹਨ। ਗੁਰਬਾਣੀ ਰਚਣਹਾਰੇ ਮਹਾਂਪੁਰਖਾਂ, ਦਸ ਗੁਰੂ ਸਹਿਬਾਨ, ਜਾਂ ਮਹਾਨ ਸੂਰਮੇ ਸਿੱਖਾਂ ਦਾ ਇਤਿਹਾਸ, ਇਨ੍ਹਾਂ ਥਾਵਾਂ ਤੇ ਨਹੀਂ ਸੁਣਾਇਆ ਜਾਂਦਾ, ਆਪਣੇ ਤੋਂ ਪਹਿਲਾਂ ਹੋ ਗੁਜ਼ਰੇ "ਸੰਤ ਜੀ" ਦੇ "ਪਰਉਪਕਾਰ" ਹੀ ਸੰਗਤਾਂ ਨੂੰ ਸਰਵਣ ਕਰਵਾਏ ਜਾਂਦੇ ਹਨ। ਗੁਰਬਾਣੀ ਵਿਚੋਂ ਕੁਝ ਚੋਣਵੀਆਂ ਤੁਕਾਂ ਲੈ ਕੇ, ਚੇਲਿਆਂ ਵੱਲੋਂ ਸੰਤ ਜੀ ਦੀ ਸ਼ੋਭਾ ਕਰਵਾਈ ਜਾਂਦੀ ਹੈ। "ਦੇਖੋ ਜੀ ! ਗੁਰੂ ਅਰਜਨ ਸਾਹਿਬ ਜੀ ਨੇ ਸੁਖਮਨੀ ਸਾਹਿਬ ਵਿੱਚ ਸਾਧ ਸੰਤ ਦੀ ਬਹੁਤ ਉਸਤਤ ਕੀਤੀ ਹੈ। ਹੋਰ ਬਹੁਤ ਥਾਈਂ ਗੁਰਬਾਣੀ ਵਿੱਚ "ਸੰਤ" ਦੀ ਵਡਿਆਈ ਵੇਖੀ ਜਾ ਸਕਦੀ ਹੈ। ਉਹ ਬਾਣੀ ਇਨ੍ਹਾਂ ਪੁਰਖਾਂ ਵਾਸਤੇ ਹੀ ਤਾਂ ਉਚਾਰੀ ਗਈ ਹੈ"। "ਚਾਰ ਪਦਾਰਥ ਜੇ ਕੋ ਮਾਗੈ॥ "ਸਾਧ" ਜਨਾ ਕੇ ਸੇਵਾ ਲਾਗੈ॥ (ਸੁਖਮਨੀ)

**ਚਰਨ ਸਾਧ ਕੇ ਧੋਇ ਧੋਇ ਪੀਉ॥**
**ਅਰਪ ਸਾਧ ਕਉ ਅਪਨਾ ਜੀਉ॥**
**ਸਾਧ ਕੀ ਧੂਰਿ ਕਰਹੁ ਇਸਨਾਨੁ॥**
**ਸਾਧ ਊਪਰਿ ਜਾਈਐ ਕੁਰਬਾਨੁ॥**

*(ਸੁਖਮਨੀ)*

ਉੱਪਰ ਵਰਣਿਤ ਪੰਕਤਿਆਂ ਅਤੇ ਇਨ੍ਹਾਂ ਭਾਵਾਂ ਨਾਲ ਮਿਲਦੀਆਂ ਬਹੁਤ ਸਾਰੀਆਂ ਤੁਕਾਂ (ਸ਼ਬਦ) ਗੁਰਬਾਣੀ ਵਿਚੋਂ, ਵੱਡੀ ਗਿਣਤੀ ਵਿਚ ਮਿੱਲ ਜਾਂਦੀਆਂ ਹਨ। ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਸਤਿਕਾਰਯੋਗ ਸਤਿਗੁਰੂ ਜੀ, ਆਪਣੇ ਸੇਵਕਾਂ ਨੂੰ ਸਤਿਗੁਰੂ ਜਾ ਵਾਹਿਗੁਰੂ ਦਾ ਪੱਲਾ ਫੜਨ ਦੀ ਥਾਵੇਂ, ਇਨ੍ਹਾਂ ਅਖੌਤੀ ਸੰਤਾਂ ਦੇ ਪਿੱਛੇ ਲਾ ਗਏ ਹਨ? ਸਿੱਖਾਂ ਸੇਵਕਾਂ ਦਾ ਪਾਰ ਨਿਸਤਾਰਾ ਕਰਨ ਲਈ, ਉਨ੍ਹਾਂ ਕੋਲ ਯੋਗਤਾ ਨਹੀਂ ਸੀ? ਸਤਿਗੁਰੂ ਸੀ? ਸਤਿਗੁਰੂ ਜੀ ਸਿੱਖਾਂ ਨੂੰ ਇਕੋ ਸੂਤਰ (ਇੱਕ ਵਿਚਾਰਧਾਰਾ) ਵਿੱਚ ਪਰੋਣਾ ਚਾਹੁੰਦੇ ਸਨ, ਜਾਂ ਹਜ਼ਾਰਾਂ ਡੇਰੇਦਾਰਾਂ ਦੇ ਪੈਰੀਂ ਪਾਉਣਾ ਚਾਹੁੰਦੇ ਸਨ? ਇਸ ਗੱਲ ਦਾ ਇਨ੍ਹਾਂ ਸਾਧਾਂ ਕੋਲ ਕੀ ਸਬੂਤ ਹੈ, ਕਿ "ਸਾਧ ਸੰਤ" ਸ਼ਬਦ ਅੱਜ ਵਾਲੇ ਲਾਣੇ ਲਈ ਹੀ ਉਚਾਰਨ ਕੀਤਾ ਹੋਇਆ ਹੈ, ਕੀ ਇਨ੍ਹਾਂ ਵਿਅਕਤੀਆਂ ਦੀ ਗੁਰਬਾਣੀ ਵਿੱਚ ਨਾਮ ਲਿਖਕੇ ਵਡਿਆਈ ਕੀਤੀ ਗਈ ਹੈ? ਜਦੋਂ ਇਨ੍ਹਾਂ ਦਾ ਨਾਮ ਗੁਰੂ ਗ੍ਰੰਥ ਸਾਹਿਬ ਵਿੱਚ, ਢੂੰਡਿਆਂ ਨਹੀਂ ਮਿਲਦਾ,

ਜਦੋਂ ਬਾਣੀ ਦੀ ਰਚਨਾ ਕੀਤੀ ਗਈ ਹੈ, ਤਦੋਂ ਇਨ੍ਹਾਂ ਦਾ ਨਾਮੋ ਨਿਸ਼ਾਨ ਕਿਤੇ ਨਹੀਂ ਸੀ। ਫਿਰ ਮਨੁੱਖਤਾ ਜਾਂ ਪੰਥ ਦੇ ਵਡੇਰੇ ਹਿੱਤਾਂ ਵਾਲਾ, ਇਨ੍ਹਾਂ ਜਿਕਰਯੋਗ ਕਾਰਜ ਕੋਈ ਨਹੀਂ ਕੀਤਾ ਤਾਂ "ਆਪਣੇ ਮੂੰਹ ਆਪੇ ਮੀਆਂ ਮਿੱਠੂ" ਬਣਨ ਤੋਂ ਸਿਵਾਏ ਹੋਰ ਕੁਝ ਨਜ਼ਰ ਨਹੀਂ ਆਉਂਦਾ। "ਸੰਤ" ਸ਼ਬਦ ਗੁਰਬਾਣੀ ਵਿੱਚ ਲਗਭਗ ਚਾਰ ਅਰਥਾਂ ਵਿੱਚ ਆਇਆ ਹੈ। ਪਹਿਲਾ ਅਕਾਲ ਪੁਰਖ ਵਾਸਤੇ, ਦੂਜਾ ਸਤਿਗੁਰੂ ਲਈ, ਤੀਜਾ ਬਾਣੀ ਰਚੈਤਾ ਭਗਤਾਂ ਮਹਾਪੁਰਖਾਂ ਲਈ, ਚੌਥਾ ਆਇਆ ਹੈ, ਸਾਧ ਸੰਗਤ ਜਾਂ ਸਿੱਖਾਂ ਸੇਵਕਾਂ ਲਈ। ਆਉ ਹੁਣ ਇੱਕ ਨੁਕਤੇ ਦੀ ਵਿਚਾਰ ਕਰੀਏ – ਨੰ: 1

**"ਹਮਰੋ ਭਰਤਾ ਬਡੋ ਬਿਬੇਕੀ, ਆਪੇ ਸੰਤ ਕਹਾਵੈ। ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ॥** (476)

ਇਸ ਸ਼ਬਦ ਵਿੱਚ ਪਵਿੱਤਰ ਉਪਦੇਸ਼ ਹੈ ਕਿ ਸਾਡਾ ਮਾਲਕ (ਪਤੀ ਭਰਤਾ) ਬਹੁਤ ਸਮਝ ਵਾਲਾ ਹੈ, ਉਹ ਆਪੇ ਹੀ ਵੱਡਾ "ਸੰਤ" ਕਹਿਆ ਜਾਣ ਯੋਗ ਹੈ। ਜਦੋਂ ਤੱਕ ਉਹ ਵਾਹਿਗੁਰੂ ਸੰਤ ਸਾਡੇ ਮੱਥੇ (ਹਿਰਦੇ) ਵਿੱਚ ਮੌਜੂਦ ਹੈ ਹੋਰ ਕੋਈ ਸਾਡੇ ਨੇੜੇ ਨਹੀਂ ਢੁੱਕ ਸਕਦਾ।

ਤਨੁ 'ਸੰਤਨ' ਕਾ ਧਨੁ 'ਸੰਤਨ' ਕਾ ਮਨੁ 'ਸੰਤਨ' ਕਾ ਕੀਆ॥

'ਸੰਤ' ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ॥ (610)

ਇਹ ਸਰੀਰ ਪ੍ਰਮਾਤਮਾ ਦੀ ਬਖਸ਼ਿਸ਼ ਹੈ, ਸਰੀਰ ਦੀਆਂ ਲੋੜਾਂ ਵਾਸਤੇ ਸਾਰੇ ਪਦਾਰਥ ਭੀ ਰੱਬ ਦੀ ਦੇਣ ਹਨ। ਇਹ ਮਨ ਭੀ ਉਸੇ ਸੰਤ (ਵਾਹਿਗੁਰੂ) ਨੇ ਬਣਾਇਆ ਹੈ। ਉਸੇ ਸੰਤ ਰੱਬ ਦੀ ਕਿਰਪਾ ਨਾਲ ਉਸਦਾ "ਨਾਮ" ਧਿਆਇਆ ਤਾਂ ਸਭ ਸੁੱਖ ਸ਼ਾਂਤੀ ਪ੍ਰਾਪਤ ਹੋਈ। ਤਨ ਮਨ ਧਨ, ਰੱਬੀ ਪਿਆਰਿਆਂ ਦੀ ਸੇਵਾ ਵਿੱਚ ਹਾਜ਼ਰ ਹੈ।

2. *(ਸਤਿਗੁਰੂ ਲਈ)*

**ਗਿਆਨ ਅੰਜਨੁ ਗੁਰ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ 'ਸੰਤ' ਭੇਟਿਆ ਨਾਨਕ ਮਨਿ ਪਰਗਾਸੁ॥**
*(ਸੁਖਮਨੀ 293)*

ਇਸ ਪਾਵਨ ਪੰਕਤੀ ਵਿੱਚ ਫੁਰਮਾਨ ਹੈ ਕਿ ਗਿਆਨ ਰੂਪੀ ਸੁਰਮਾ, ਗੁਰੂ ਨੇ ਬਖਸ਼ ਦਿੱਤਾ, ਅਗਿਆਨਤਾ ਦਾ ਹਨੇਰਾ ਮਿੱਟ ਗਿਆ। ਪਰਮੇਸ਼ਰ ਦੀ ਕਿਰਪਾ ਨਾਲ ਸੰਤ ਤੇ ਗੁਰੂ ਮਿਲ ਗਿਆ, ਤੇ ਅੰਦਰ ਗਿਆਨ ਦੇ ਚਾਨਣ ਨਾਲ ਭਰਪੂਰ ਹੋ ਗਿਆ।

ਇੱਕੋ ਪੰਕਤੀ ਵਿੱਚ ਸੰਤ ਅਤੇ ਸਤਿਗੁਰੂ ਇਕੱਠਾ ਵਰਤਿਆ ਗਿਆ ਹੈ।

**ਚਰਨ ਭਏ ਸੰਤ ਬੋਹਿਥਾ ਤੇਰੇ ਸਾਗਰ ਜੇਤ॥**
**ਮਾਰਗ ਪਾਏ ਉਦਿਆਨ ਮਹਿ ਗੁਰ ਦਸੇ ਭੇਤ॥**
*(910)*

ਇਸ ਬਚਨ ਰਾਹੀਂ ਸਤਿਗੁਰੂ ਸਮਝਾ ਰਹੇ ਹਨ ਕਿ (ਸੰਤ) ਗੁਰੂ ਦੇ ਚਰਨ (ਨਾਮ) ਮੇਰੇ ਲਈ ਬੇੜੀ ਦੀ ਨਿਆਈ ਹਨ, ਜਿਸ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ। ਜੰਗਲ ਵਿੱਚ ਭਟਕ ਰਹੇ ਨੂੰ ਸਤਿਗੁਰੂ ਨੇ ਰਾਹ ਦੱਸ ਦਿੱਤਾ, ਮਾਨੋ ਜਿੰਦਗੀ ਦਾ ਭੇਤ ਮੈਨੂੰ ਸਮਝਾ ਦਿੱਤਾ।

**ਕਰਿ ਕਿਰਪਾ 'ਸੰਤ' ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ॥ 'ਸੰਤੀ' ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦ ਕਮਾਇਆ॥** (205)

ਮੈਨੂੰ ਕਿਰਪਾ ਕਰਕੇ ਸੰਤ ਅਤੇ ਗੁਰੂ ਮਿਲ ਗਿਆ, ਉਸ ਨੇ ਮੈਨੂੰ ਮਾਨਸਿਕ ਟਿਕਾਉ ਦਿੱਤਾ। ਸੰਤ ਅਤੇ ਗੁਰੂ ਨੇ ਮੈਨੂੰ ਨਾਮ ਮੰਤਰ ਬਖਸ਼ ਦਿੱਤਾ, ਮੈ ਨਿਰਭਉ ਹੋ ਗਿਆ, ਗੁਰੂ ਦੇ ਸ਼ਬਦ ਮੁਤਾਬਕ ਜੀਵਨ ਚਲਣ ਬਣਾ ਲਿਆ।

ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰ ਕੈ ਹਥੁ॥ ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ॥ (958) ਸਤਿਗੁਰੂ ਜੀ ਨੇ ਵਾਹਿਗੁਰੂ (ਸੰਤ) ਨੂੰ ਮਿਲਵਾ ਦਿੱਤਾ। ਵੱਡਾ ਸਾਹਿਬ ਅਕਾਲ ਪੁਰਖ ਗੁਰੂ ਨੇ ਮਿਲਾ ਦਿੱਤਾ, ਜੋ ਸਾਰਿਆਂ ਨੂੰ ਤਾਰਨ ਜੋਗ ਹੈ।

3. (ਬਾਣੀ ਰਚੈਤਾ ਭਗਤਾਂ ਬਾਰੇ)

**ਭਲੋ ਕਬੀਰ ਦਾਸ ਦਾਸਨ ਕੋ, ਊਤਮ ਸੈਨ ਜਨ ਨਾਈ॥ ਊਚ ਤੇ ਊਚ ਨਾਮ ਦੇਉ ਸਮਦਰਸੀ, ਰਵਿਦਾਸ ਠਾਕੁਰ ਬਣ ਆਈ॥ ਜੀਉ ਪਿੰਡ ਤਨ ਧਨ 'ਸਾਧਨ' ਕਾ, ਇਹੁ ਮਨ 'ਸੰਤ' ਰੇਨਾਈ॥ ਸੰਤ ਪ੍ਰਤਾਪਿ ਭਰਮ ਸਭ ਨਾਸੇ ਨਾਨਕ ਮਿਲੇ ਗੁਸਾਈ॥** *(1207)*

ਮਨਮੋਹਕ ਬਚਨਾਂ ਰਾਹੀਂ ਸਤਿਗੁਰੂ ਜੀ ਕਿਰਪਾ ਕਰ ਰਹੇ ਹਨ ਕਿ ਕਬੀਰ ਬਹੁਤ ਨੇਕ ਹੈ, ਬੇਅੰਤ ਉੱਚੇ ਜੀਵਨ ਦੇ ਜਾਵਜੂਦ, ਸਭਨਾਂ ਦਾ ਸੇਵਕ ਬਣ ਕੇ ਬਿਚਰਦਾ ਹੈ, ਜਾਤ ਦਾ

ਨਾਈ, ਸੈਨ ਭਗਤ ਬਹੁਤ ਉੱਚੇ ਜੀਵਨ ਵਾਲਾ ਹੈ, ਪਰ ਬੜਾ ਨਿਰਮਾਣ ਹੈ, ਉੱਚਿਆਂ ਤੋਂ ਭੀ ਉਚਾ ਨਾਮਦੇਵ ਹੈ। ਸਾਰਿਆਂ ਨੂੰ ਇਕੋ ਨਜ਼ਰ ਵੇਖਦਾ ਹੈ। ਰਵਿਦਾਸ ਬਹੁਤ ਨੇਕ ਹੈ, ਉੱਤਮ ਗੁਣਾਂ ਕਰਕੇ ਪ੍ਰਮੇਸ਼ਰ ਦਾ ਪਿਆਰਾ ਹੈ। ਮੇਰਾ ਜੀਵਨ, ਸਰੀਰ, ਧਨ, ਸਭ ਕੁਝ ਇਨ੍ਹਾਂ ਭਲੇ ਸੰਤਾਂ ਤੋਂ ਕੁਰਬਾਨ ਹੈ, ਮੇਰਾ ਮਨ ਇਨ੍ਹਾਂ ਸੰਤਾਂ ਦੇ ਚਰਨਾਂ ਦੀ ਧੂੜੀ ਹੈ। ਇਨ੍ਹਾਂ ਮਹਾਂਪੁਰਖਾਂ (ਸੰਤਾਂ) ਦੇ ਉੱਤਮ ਗਿਆਨ ਸਦਕਾ ਮਨੁਖਤਾ ਭਰਮਾਂ ਵਿਚੋਂ ਨਿਕਲ ਰਹੀ ਹੈ। ਸੁਚੱਜੀ ਜੀਵਨ ਜਾਚ ਸਦਕਾ ਪ੍ਰਭੂ ਨੂੰ ਪ੍ਰਾਪਤ ਕਰ ਲਈਦਾ ਹੈ, ਉਸ ਵਿੱਚ ਲੀਨ ਹੋ ਜਾਈਦਾ ਹੈ।

ਗੁਰੂ ਰਾਮਦਾਸ ਜੀ ਲਈ ਸੰਤ ਸ਼ਬਦ:-

**ਜਿਹ ਪਿਖਤ ਅਤਿ ਹੋਇ ਰਹਸ ਮਨਿ,**
**ਸੋਈ ਸੰਤ ਸਹਾਰੁ ਗੁਰੂ ਰਾਮਦਾਸੁ॥** (1406)

ਜਿਨ੍ਹਾਂ ਦੇ ਦਰਸ਼ਨ ਕੀਤਿਆਂ (ਗੁਰਬਾਣੀ ਉਪਦੇਸ਼ ਰਾਹੀਂ) ਮਨ ਟਿਕ ਜਾਂਦਾ ਹੈ, ਉਹੀ ਹੈ ਸੰਤਾਂ ਦਾ ਸਹਾਰਾ ਵੱਡਾ ਸੰਤ, ਸਤਿਗੁਰੂ ਰਾਮਦਾਸ ਜੀ।

ਨੰ: 4 (ਸਾਧ ਸੰਗਤ ਤੇ ਸਿੱਖਾਂ ਲਈ)

**ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥**
**ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ 'ਸੰਤਨ' ਕੀ ਧੂਰੇ॥** (13)

ਹੇ ਅੰਤਰਜਾਮੀ ਵਾਹਿਗੁਰੂ ਮੇਰੇ ਮਨ ਦੀ ਸ਼ਰਧਾ ਸਤਿਕਾਰ, ਸੰਪੂਰਣ ਆਪਣੇ ਚਰਨਾਂ ਨਾਲ ਜੋੜੀ ਰਖਣੀ। ਮੈਂ ਨਿਮਾਣਾ ਸੇਵਕ ਇਹੀ ਦਾਤ ਮੰਗਦਾ ਹਾਂ, ਮੈਨੂੰ ਸਾਧ ਸੰਗਤ ਦੇ ਚਰਨਾਂ ਦੀ ਧੂੜੀ (ਨਿਮਰਤਾ ਭਾਵ) ਬਣਾਈ ਰੱਖੀ।

ਜਿਨੀ "ਗੁਰ ਕੇ ਬਚਨਿ" ਆਰਾਧਿਆ ਤਿਨ ਵਿਸਰਿ ਗਏ ਸਭਿ ਦੁਖਾ॥

ਤੇ 'ਸੰਤ' ਭਲੇ 'ਗੁਰਸਿਖ' ਹੈ ਜਿਨ ਨਾਹੀ ਚਿੰਤ ਪਰਾਈ ਚੁਖਾ॥ (588)

ਜਿਨ੍ਹਾਂ ਭਲੇ ਜੀਵਾਂ ਨੇ ਸਤਿਗੁਰੂ ਦੇ ਉਪਦੇਸ਼ ਦੁਆਰਾ, ਪ੍ਰਭੂ ਨੂੰ ਸਿਮਰਿਆ (ਜੀਵਨ ਬਤੀਤ ਕੀਤਾ) ਉਨ੍ਹਾਂ ਦੇ ਸਾਰੇ ਦੁਖ ਖਤਮ ਹੋ ਗਏ। ਉਹ 'ਸੰਤ' ਤੇ 'ਸਿੰਘ' (ਭਾਵ ਸਿੱਖ ਹੀ ਸੰਤ ਹੈ) ਨੇਕ ਜੀਵਨ ਵਾਲੇ ਬਣ ਜਾਂਦੇ ਹਨ, ਸਤਿਗੁਰੂ ਜੀ ਦੇ ਉਪਦੇਸ਼ ਨਾਲ, ਰੱਤੀ ਮਾਸਾ ਭੀ ਚਿੰਤਾ ਆਦਿਕ ਨਹੀਂ ਰਹਿੰਦੀ।

**'ਸਤਿਗੁਰ ਸੰਤੁ' ਮਿਲੈ ਸਾਂਤਿ ਪਾਈਐ ਕਿਲਬਿਖ ਕਾਟੇ ਸਭਿ ਦੂਰਿ॥**
**ਅਠਸਠਿ ਤੀਰਥ ਮਜਨੁ ਕੀਆ 'ਸੰਤ ਸੰਗਤਿ' ਪਗ ਨਾਏ ਧੂਰਿ॥** (1198)

ਸਤਿਗੁਰੂ ਸੰਤ ਮਿਲੇ ਤੋਂ, ਮਾਨਸਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ, ਸਾਰੇ ਦੁੱਖ ਕਲੇਸ਼ ਕੱਟੇ ਜਾਂਦੇ ਹਨ, ਮਾਨੋ ਅਠਾਹਠ ਤੀਰਥਾਂ ਦਾ ਇਸ਼ਨਾਨ ਹੋ ਗਿਆ, ਜਦੋਂ ਸੇਵਾ ਕਰਦਿਆਂ ਸੰਗਤਾਂ ਦੀ ਚਰਨ ਧੂੜੀ ਸਰੀਰ ਉੱਪਰ ਪੈ ਗਈ।

ਨੰ 5 (ਸਾਂਝਾ ਉਪਦੇਸ਼)

**ਧੰਨੁ ਧੰਨੁ ਭਾਗ ਤਿਨਾ 'ਭਗਤ' ਜਨਾ,**
**ਜੋ ਹਰਿ ਨਾਮਾ ਹਰਿ ਮੁਖਿ ਕਹਤਿਆ॥**
**ਧੰਨੁ ਧੰਨੁ ਭਾਗ ਤਿਨਾਂ 'ਸੰਤ ਜਨਾ, ਜੋ ਹਰਿ ਜਸੁ ਸ੍ਰਵਣੀ ਸੁਣਤਿਆ॥**
**ਧੰਨੁ ਧੰਨੁ ਭਾਗ ਤਿਨਾਂ 'ਗੁਰਮੁਖਾਂ', ਜੋ ਗੁਰਸਿਖ ਲੈ ਮਨ ਜਿਣਤਿਆ॥**
**ਸਭ ਦੂੰ ਵਡੇ ਭਾਗ "ਗੁਰਸਿਖਾਂ" ਕੇ, ਜੋ ਗੁਰ ਚਰਣੀ ਸਿਖ ਪੜਤਿਆ॥** (649)

ਇਸ ਪਾਵਨ ਸ਼ਬਦ ਵਿੱਚ ਸਤਿਗੁਰੂ, ਸੰਤ ਸਾਧ, ਗੁਰਮੁਖ, ਭਗਤ, ਆਦਿਕ ਸਾਰਿਆਂ ਦਾ ਸਤਿਕਾਰ ਕਰਦੇ ਹਨ, ਪਰ ਤਾਂ, ਜੇ ਕਰ ਇਹ ਸਾਰੇ ਗੁਰੂ ਦੀ ਸਿੱਖਿਆ, ਮਨ ਬਚਨ ਤੇ ਕਰਮ ਕਰਕੇ ਪਰਵਾਨ ਕਰ ਲੈਣ। ਲੇਕਿਨ ਸਾਰਿਆਂ ਤੋਂ ਵੱਡੇ ਭਾਗ ਗੁਰਸਿੱਖਾਂ ਦੇ ਹਨ, ਜਿਨ੍ਹਾਂ ਨੇ ਆਪਾ ਭਾਵ ਗਵਾ ਕੇ, ਗੁਰੂ ਦੀ ਸ਼ਰਨ ਵਿੱਚ (ਗੁਰੂ ਆਗਿਆ ਵਿੱਚ) ਟੁਰਨਾ ਪਰਵਾਨ ਕਰ ਲਿਆ ਹੈ।

ਸਤਿਗੁਰੂ ਜੀ ਦੇ ਵਰੋਸਾਏ, ਗੁਰਬਾਣੀ ਦੇ ਵਿਆਖਿਆਕਾਰ, ਭਾਈ ਗੁਰਦਾਸ ਜੀ, ਬਹੁਤ ਸੁੰਦਰ ਬਚਨਾਂ ਰਾਹੀਂ ਫੁਰਮਾਨ ਕਰਦੇ ਹਨ-

**ਪੰਚ ਬਾਰ ਗੰਗ ਜਾਏ, ਬਾਰ ਪੰਚ ਪ੍ਰਾਗ ਨਾਏ,**
**ਤੈਸਾ ਪੁੰਨ ਏਕ ਗੁਰਸਿਖ ਕੋ ਨਵਾਏ ਕਾ॥**
**ਸਿਖ ਕੋ ਪਿਲਾਏ ਪਾਨੀ, ਭਾਉ ਕਰਿ ਕੁਲਖੇਤ,**
**ਅਸਮੇਧ ਜਗ ਫਲ ਸਿਖ ਕੋ ਜਿਵਾਏ ਕਾ॥**
**ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ**
**ਤੈਸਾ ਪੁੰਨ ਸਿਖ ਕਉ ਇੱਕ ਸਬਦ ਸਿਖਾਏ ਕਾ॥**
**ਜੈਸੇ ਬੀਸ ਬਾਰ, ਦਰਸ਼ਨ ਕੀਆ ਸਾਧੂ ਕਾਹੂ,**

ਤੈਸਾ ਪੁੰਨ ਸਿਖ ਕਉ, ਚਾਪ ਪਗ ਸੁਆਏ ਕਾ॥ (673)

ਭਾਈ ਗੁਰਦਾਸ ਜੀ ਸਮਝਾ ਰਹੇ ਹਨ, ਕਈ ਵਾਰੀ ਗੰਗਾ, ਕਈ ਵਾਰੀ ਪਰਾਗ ਇਸ਼ਨਾਨ ਤੋਂ ਗੁਰਸਿੱਖ ਨੂੰ ਨਵ੍ਹਾ ਦੇਣਾ ਬਹੁਤ ਉੱਤਮ ਹੈ। ਕੁਰੂਕਸ਼ੇਤਰ ਵਿਖੇ ਅਸ਼ਵ ਮੇਧ ਯੱਗ ਦਾ ਫਲ ਅਤੇ ਇਸ਼ਨਾਨ ਨਾਲੋਂ, ਗੁਰਸਿੱਖ ਨੂੰ ਜਲ ਛਕਾਉਣਾ ਤੇ ਪ੍ਰਸ਼ਾਦਾ ਛਕਾ ਦੇਣਾ, ਕਿਤੇ ਵੱਧ ਫਲਦਾਇਕ ਹੈ। ਜੇਕਰ ਸੱਤ ਮਹਿਲ ਸੋਨੇ ਨਾਲ ਮੜ੍ਹਕੇ ਦਾਨ ਕਰ ਦਿੱਤੇ ਜਾਣ, ਇਨ੍ਹਾਂ ਤੋਂ ਵੱਧ ਫਲ ਸਿੱਖ ਨੂੰ ਗੁਰਮਤ ਦੀ ਸੋਝੀ ਦੇਣ ਵਿੱਚ ਹੈ। ਜਿਵੇਂ ਅਨੇਕ ਵਾਰੀ, ਸਾਧਾਂ ਸੰਤਾਂ ਦੇ ਦਰਸ਼ਨ ਤੇ ਸੇਵਾ ਕੀਤੀ ਉੱਤਮ ਮੰਨੀ ਜਾਂਦੀ ਹੈ, ਜਿਸ ਤੋਂ ਭੀ ਜ਼ਿਆਦਾ ਪੁੰਨ ਫਲ, ਸਿੱਖ ਦੀ ਸੇਵਾ ਕਰਨੀ, ਮੁੱਠੀ ਚਾਪੀ ਤੇ ਸੇਵਾ ਕਰਨੀ ਆਰਾਮ ਕਰਨ ਲਈ ਮੰਜਾ ਬਿਸਤਰਾ ਦੇਣਾ ਬਹੁਤ ਚੰਗਾ ਹੈ। ਸੋ ਇਸ ਕਬਿੱਤ ਰਾਹੀਂ ਭਾਈ ਗੁਰਦਾਸ ਜੀ ਨੇ, ਗੁਰਸਿੱਖ ਨੂੰ ਅਤਿਅੰਤ ਉਚਾ ਮਾਣ ਦਿੱਤਾ ਹੈ, ਸਾਧਾਂ ਸੰਤਾਂ ਨੂੰ ਬਹੁਤ ਮਾਮੂਲੀ ਦਰਜਾ ਦਿੱਤਾ ਹੈ।

ਹੁਣ ਜ਼ਰਾ ਕੁ ਇਤਿਹਾਸ ਵੱਲ ਪੜਚੋਲਵੀਂ ਨਜ਼ਰ ਮਾਰ ਲਈਏ। ਸਤਿਗੁਰੂ ਸੱਚੇ ਪਾਤਿਸ਼ਾਹ ਜੀ ਨੇ, ਸਿੱਖ ਪੰਥ ਜਾਂ ਖਾਲਸਾ ਪੰਥ ਬਣਾਇਆ ਹੈ, ਸਾਧ ਪੰਥ ਜਾਂ ਸੰਤ ਪੰਥ ਕਿਧਰੇ ਨਹੀਂ ਲਿਖਿਆ ਮਿਲੇਗਾ। ਸਤਿਗੁਰੂ ਨਾਨਕ ਸਾਹਿਬ ਜੀ ਤੋਂ ਵੇਖੀਏ ਤਾਂ ਸਭ ਤੋਂ ਪਹਿਲੇ ਸਤਿਗੁਰੂ ਜੀ ਦੇ, ਅਨਿੰਨ ਸਾਥੀ ਸਿੱਖ "ਭਾਈ" ਮਰਦਾਨਾ ਜੀ ਸਨ। ਉਨ੍ਹਾਂ ਪੰਜਾਹ ਸਾਲ ਤੋਂ ਵੱਧ ਸਮਾਂ, ਸਤਿਗੁਰੂ ਨਾਨਕ ਨਿਰੰਕਾਰ ਜੀ ਦੀ ਪਾਵਨ ਬਾਣੀ ਗਾਉਂਦਿਆਂ, ਵਿਚਾਰ ਚਰਚਾ ਕਰਦਿਆਂ, ਸੁਣਦਿਆਂ ਬਤੀਤ ਕੀਤਾ। ਵੇਖੋ, ਨਾ ਸੰਤ ਬਣੇ ਨਾ ਬ੍ਰਹਮ ਗਿਆਨੀ ਤੇ ਨਾ ਸ਼੍ਰੀ 108 ਜਾਂ 1008 ਸੰਤ ਬਣੇ। ਕੇਵਲ "ਭਾਈ॥ ਭਾਈ ਮਰਦਾਨਾ ਜੀ!!! ਗੁਰੂ ਜੀ ਦੇ ਸਾਹਿਬਜ਼ਾਦਿਆਂ ਨੂੰ ਸਤਿਕਾਰ ਨਾਲ 'ਬਾਬਾ' ਆਦਿ ਹੀ ਕਿਹਾ ਜਾਂਦਾ ਹੈ। ਸ੍ਰੀ ਚੰਦ ਜੀ ਨੇ ਭਾਵੇਂ ਆਪਣਾ ਵੱਖਰਾ ਫਿਰਕਾ ਖੜਾ ਕਰ ਲਿਆ ਸੀ ਪਰ ਉਹ ਭੀ ਸਾਰੀ ਉਮਰ 'ਬਾਬਾ' ਹੀ ਅਖਵਾਏ, 'ਸੰਤ' ਜਾਂ 'ਬ੍ਰਹਮ' ਗਿਆਨੀ ਨਹੀਂ। ਭਾਈ ਗੁਰਦਾਸ ਜੀ ਜੋ ਗੁਰਬਾਣੀ ਦੇ ਸ਼੍ਰੋਮਣੀ ਵਿਆਖਿਆਕਾਰ ਸਨ, ਉਨ੍ਹਾਂ ਕਦੀ 'ਸੰਤ' ਆਦਿ ਬੇਲੋੜੇ ਸ਼ਬਦਾਂ ਦੀ ਵਰਤੋਂ ਨਹੀਂ ਕੀਤੀ। ਬੁੱਢਾ ਜੀ ਕੇਵਲ 'ਬਾਬਾ' ਅਖਵਾਏ 'ਸੰਤ' ਨਹੀਂ। ਭਾਈ ਬਿਧੀ ਚੰਦ, ਭਾਈ ਲਾਲੋ, ਭਾਈ ਭਿਖਾਰੀ, ਭਾਈ ਮਤੀਦਾਸ, ਭਾਈ ਸਤੀਦਾਸ, ਭਾਈ ਮਨੀ ਸਿੰਘ.........। ਇਹ ਗਿਣਤੀ ਅਨੰਤ ਲੰਮੀ ਹੈ। ਜਦੋਂ ਦਸਮ ਪਾਤਸ਼ਾਹ ਨੇ ਖਾਲਸਾ ਸਾਜਣ ਦਾ ਕਾਰਜ ਕੀਤਾ, ਤਾਂ ਪੰਜੇ ਆਪਾ ਵਾਰਨ ਵਾਲੇ, ਭਾਈ ਤੇ ਪਿਆਰੇ, ਭਾਵ "ਪਿਆਰੇ ਭਾਈ" ਅਖਵਾਏ। ਸਰਬ ਲੋਹ ਗ੍ਰੰਥ ਵਿੱਚ ਅੰਕਿਤ ਹੈ-ਖਾਲਸਾ ਮੇਰੋ ਰੂਪ ਹੈ ਖਾਸ॥ ਖਾਲਸੇ ਮਹਿ ਹਉਂ ਕਰਉ ਨਿਵਾਸ॥ ਖਾਲਸਾ ਮੇਰੋ ਮੁਖ ਐ ਅੰਗਾ॥ ਖਾਲਸੇ ਕੇ ਹਉਂ ਸਦ ਸਦ ਸੰਗਾ।..... ਤਾਤ ਪਰਜ ਇਹ ਪਈ ਇਹ ਕਿਧਰੇ ਲਿਖਿਆ ਨਹੀਂ ਮਿਲੇਗਾ ਪਈ "ਸਾਧ ਸੰਤ" ਮੇਰੋ ਰੂਪ ਹੈ ਖਾਸ.........। ਦਸਮ ਪਾਤਿਸ਼ਾਹ ਹਜ਼ੂਰ ਨੇ ਸਰੀਰ ਸੰਕੋਚਣ ਵਕਤ ਫਿਰ ਇਹੀ ਹੁਕਮ ਕੀਤਾ, "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ"। ਕਿਤੇ ਨਹੀਂ ਲਿਖਿਆ ਦੀਦਾਰ "ਸੰਤ" ਦਾ। ਬੰਦਾ ਸਿੰਘ, 'ਸੰਤ' ਜਾਂ ਗੁਰੂ ਬਣ ਚੁੱਕੇ ਇਨਸਾਨ ਨੂੰ ਦਸਮ ਪਾਤਿਸ਼ਾਹ ਨੇ, ਸਿੱਖ ਬਣਾਇਆ "ਬਹਾਦਰ" ਬਣਾਇਆ। ਜੰਗੀ ਜਰਨੈਲ ਬਣਾਇਆ, ਸੰਤ ਪੁਣਾ ਸਾਰਾ ਧੋ ਕੇ ਬਾਹਰ ਕੱਢ ਮਾਰਿਆ। ਮਿਸਲਾਂ ਵਕਤ "ਸਿੰਘ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਵਾਏ, ਖੋਪਰੀਆਂ ਉਤਰਵਾਈਆਂ, ਚਰਖੀਆਂ ਤੇ ਚੜ੍ਹੇ, ਸਿੱਖੀ ਕੇਸਾਂ ਸੁਆਸ ਸੰਗ ਨਿਭਾਈ"। ਇਕ ਭੀ ਸਾਧ ਸੰਤ ਕਿਧਰੇ ਚਿਰਾਗ ਲੈ ਕੇ ਢੂੰਡਿਆ ਨਹੀਂ ਲੱਭਦਾ ਸਾਰੇ ਮਿਸਲਾਂ ਦੇ ਔਖੇ ਦੌਰ ਵਿੱਚ ਅਰਦਾਸ ਦੇ ਇੱਕ ਅਗਲੇ ਬੰਦ ਵਿੱਚ ਇਹ ਬਚਨ ਅੰਕਿਤ ਹਨ: "ਪ੍ਰਥਮੇ ਸਰਬੱਤ "ਖਾਲਸਾ" ਜੀ ਕੀ ਅਰਦਾਸ ਹੈ ਜੀ.........."। ਅੱਗੇ ਹੋਰ ਪੜ੍ਹੋ-"ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ......."। ਸੌ ਹੱਥ ਰੱਸਾ ਸਿਰੇ ਤੇ ਗੰਢ ਕਿ 'ਸਾਧਾਂ ਸੰਤ ਦਾ' ਅਰਦਾਸ ਵਿੱ[illegible]ਧਰੇ ਜਿਕਰ ਨਹੀਂ ਮਿਲਦਾ। ਕਿਉਂਕਿ ਇਹ 'ਸੰਤ' ਰੂਪ ਪਦਾਰਥ ਭਿਆਨਕ ਦੌਰ ਵਿੱਚ ਪੈਦਾ ਹੋਣ ਦੀ ਜੁਅੱਰਤ ਹੀ ਨਹੀਂ ਕਰ ਸਕਿਆ। ਮਾਨੋ ਇਸ ਤਰ੍ਹਾਂ ਭਾਣਾ ਵਾਪਰ ਗਿਆ ਕਿ "ਖਾਣ ਪੀਣ ਨੂੰ ਬਾਂਦਰੀ ਡੰਡੇ ਖਾਣ ਨੂੰ ਰਿੱਛ"। ਜਾਂ ਇਉਂ ਕਹਿ ਲਈਏ ਕਿ "ਖਾਣ ਪੀਣ ਨੂੰ ਸਾਧ ਲਾਣਾ, ਤੇ ਲੜਨ ਮਰਨ ਲਈ ਸਿੱਖ"।

ਸਤਿਗੁਰੂ ਜੀ ਨੇ ਸਿੱਖਾਂ ਨੂੰ ਹੀ ਦੂਹਰਾ ਅਹੁਦਾ ਬਖਸ਼ਿਆ ਹੈ, "ਸੰਤ ਅਤੇ ਸਿਪਾਹੀ"। ਅਗਰ ਸਿੱਖ, ਦੋ ਅਹੁਦਿਆਂ ਕਾਰਨ ਪਹਿਲੋਂ ਹੀ ਉੱਚੇ ਰੁਤਬੇ ਤੇ ਬਿਰਾਜਮਾਨ ਹੈ, ਤਾਂ ਇਕਹਿਰੇ ਪਦ ਵਾਲੇ ਵਿਅਕਤ ਅੱਗੇ ਕਿਉਂ ਝੁਕੇ ? ਛੋਟੇ ਅਫਸਰ ਵੱਡਿਆਂ ਅਫਸਰਾਂ ਨੂੰ ਸਲੂਟ ਮਾਰਦੇ ਹਨ ਵੱਡੇ

ਛੋਟਿਆਂ ਨੂੰ ਨਹੀਂ। ਇਸ ਨਿਰਣੇ ਮੁਤਾਬਕ ਸਾਧ ਸੰਤ ਨਾਲੋਂ ਸਿੱਖ ਦਾ ਦਰਜਾ ਉੱਤਮ ਹੈ, ਉਹ ਕਿਉਂ ਸਾਧਾਂ ਅੱਗੇ ਝੁਕੇ, ਸਲਾਮਾਂ ਕਰੇ? ਆਮ ਸਿੱਖ ਜੀਵਨ ਦਾਤ ਬਖਸ਼ਣ ਵਾਲੀ, ਪਵਿੱਤਰ ਗੁਰਬਾਣੀ ਨੂੰ ਵਿਸਾਰ ਚੁੱਕਿਆ ਹੈ। ਜਿਵੇ ਕੀਮਤ ਅਦਾ ਕਰਕੇ ਬਜ਼ਾਰ ਵਿਚੋਂ ਸਾਰੀਆਂ ਲੋੜੀਂਦੀਆਂ ਵਸਤਾਂ ਮਿਲ ਜਾਂਦੀਆਂ ਹਨ, ਤਿਵੇਂ ਹੀ ਕੁਝ ਭੇਟਾਂ ਪੂਜਾ ਅਰਪਣ ਕਰਕੇ "ਧਰਮ" ਖ਼੍ਰੀਦਣ ਦੀ ਬਿਰਤੀ ਪੈਦਾ ਹੋ ਗਈ ਹੈ। ਧਰਮ ਖ਼੍ਰੀਦਿਆ ਨਹੀਂ ਜਾ ਸਕਦਾ, ਇਹ ਤਾਂ ਜੀਵਨ ਭਰ ਕਮਾਇਆ ਜਾਂਦਾ ਹੈ। ਸਵੱਛ ਪਵਿੱਤਰ ਵਿਕਾਰਾਂ ਤੋਂ ਰਹਿਤ ਜ਼ਿੰਦਗੀ ਜਿਊਣੀ ਹੁੰਦੀ ਹੈ। ਪਿਛਲੇ ਲੰਮੇ ਅਰਸੇ ਤੋਂ ਪੁਜਾਰੀ ਲੋਕ, ਇਹੀ ਪ੍ਰਚਾਰਦੇ ਆ ਰਹੇ ਹਨ, "ਜੇ ਤੁਹਾਡੇ ਤੋਂ ਕੋਈ ਪਾਪ ਗੁਨਾਹ ਹੋ ਗਿਆ ਹੈ, ਤਾਂ ਕੁਝ ਚੋਣਵੇ ਮੰਤਰਾਂ ਦਾ ਜਾਪ ਕਰਕੇ, ਤੇ ਕੁਝ ਪੁਜਾਰੀ (ਸਾਧ ਸੰਤ ਕੋਈ ਭੀ ਹੋਵੇ) ਅੱਗੇ ਭੇਟਾ ਅਰਪਣ ਕਰਨ ਤੋਂ, ਤੁਹਾਡੇ ਗੁਨਾਹ ਬਖਸ਼ੇ ਜਾ ਸਕਦੇ ਹਨ"। ਜਿੰਨੀ ਦੇਰ ਤੱਕ ਦਾਨ ਰਾਹੀਂ, ਪਾਪ ਮੁਆਫ ਕੀਤੇ ਜਾ ਸਕਣ ਦਾ ਸੰਕਲਪ, ਸਮਾਜ ਵਿੱਚ ਰਹੇਗਾ, ਉਦੋਂ ਤੱਕ ਲਗਾਤਾਰ ਪਾਪ ਜ਼ਰੂਰ ਹੁੰਦੇ ਰਹਿਣਗੇ। ਆਮ ਤੌਰ 'ਤੇ ਵੇਖਣ ਵਿੱਚ ਆਇਆ ਹੈ ਕਿ ਸਾਧਾਂ ਦੇ ਚੇਲੇ ਚੇਲੀਆਂ, ਬਹੁਤ ਕਰਕੇ ਅਮੀਰ ਪ੍ਰਵਾਰਾਂ ਵਿਚੋਂ ਹੁੰਦੇ ਨੇ। ਅਮੀਰੀ ਕਿਵੇਂ ਆਈ ? ਬੇਬਹਾ ਪੈਸਾ ਕਿਵੇਂ ਕਵਾਇਆ ਕਿਤਨੇ ਮਾਸੂਮਾਂ ਦਾ ਖ਼ੂਨ ਨਚੋੜਿਆਂ, ਕੋਈ ਸਾਧ ਨਹੀਂ ਪੁੱਛੇਗਾ। ਉਸੇ ਪਾਪ ਦੀ ਖੱਟੀ ਵਿਚੋਂ ਭੇਟਾ ਲੈ ਕੇ "ਕਾਰੋਬਾਰ" ਵਧਣ ਦੀਆਂ ਅਰਦਾਸਾਂ, ਅਸੀਸਾਂ ਦਿੱਤੀਆਂ ਜਾਂਦੀਆਂ ਹਨ। ਉਸੇ ਦੋ ਨੰਬਰ ਦੀ ਕਮਾਈ ਵਿਚੋਂ ਭੇਟਾਂ ਚੜਾਵਾ ਪ੍ਰਾਪਤ ਕਰਕੇ ਸੰਤ ਜੀ "ਸੁੱਖ ਸ਼ਾਂਤੀ" ਵਾਲੀ ਜਿੰਦਗੀ ਬਤੀਤ ਕਰ ਰਹੇ ਹਨ। ਜਗਤ ਤਾਰਕ ਬਾਬਾ ਜੀ ਤਾਂ, ਭਾਈ ਲਾਲੋ ਜੀ ਦੀ ਰੁੱਖੀ ਸੁੱਖੀ ਰੋਟੀ ਛਕ ਸਕਦੇ ਹਨ। ਮਲਕ ਭਾਗੋ ਨੂੰ ਲੋਕਾਂ ਦੇ ਵੱਡੇ ਇਕੱਠ ਸਾਹਵੇ, ਗਰਜਵੀਂ ਆਵਾਜ਼ ਵਿੱਚ ਆਖ ਸਕਦੇ ਹਨ-"ਤੇਰੇ ਇਨ੍ਹਾਂ ਮਾਹਲ ਪੂੜਿਆਂ ਵਿੱਚ, ਛੱਤੀ ਪ੍ਰਕਾਰ ਦੇ ਸੋਹਣੇ ਪਦਾਰਥਾਂ ਵਿੱਚ ਮੈਨੂੰ ਇਨ੍ਹਾਂ ਗਰੀਬਾਂ ਦਾ ਖ਼ੂਨ ਪ੍ਰਤੱਖ ਪਿਆ ਦਿਸਦਾ ਹੈ। ਜੁਲਮ ਰਾਹੀਂ ਮਾਇਆ ਇਕੱਤਰ ਕਰਕੇ, ਉਸ ਵਿਚੋਂ ਕੁਝ ਹਿੱਸਾ ਸਾਧੂ ਨੂੰ ਖੁਆ ਕੇ, ਪਾਪ ਮੁਆਫ ਨਹੀਂ ਹੋ ਜਾਣੇ, ਇਰਸ਼ਾਦ ਹੈ-

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾਂ ਭਰੇ ਜਾ ਮੁਰਦਾਰੁ ਨਾ ਖਾਇ॥**
**ਗਲੀ ਭਿਸਤਿ ਨਾ ਜਾਈਐ ਛੁਟੈ ਸਚੁ ਕਮਾਇ॥**
**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥**
**ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥** (141)

ਸਤਿਗੁਰੂ ਜੀ ਫੁਰਮਾਨ ਕਰ ਰਹੇ ਹਨ, ਹੇ ਮਨੁੱਖ (ਪਰਥਾਏ ਮਲਕ ਭਾਗੋ) ਪਰਾਇਆ ਹੱਕ ਹਿੰਦੂ ਲਈ ਗਊ ਦੇ ਮਾਸ ਤੁਲ ਹੈ, ਮੁਸਲਮਾਨ ਲਈ ਸੂਰ ਦੇ ਮਾਸ ਵਾਂਗ (ਵਰਜਿਤ) ਹੈ। ਗੁਰੂ ਪੀਰ ਧਾਰਮਕ ਆਗੂ ਤਾਂ ਤੁਹਾਡੀ ਸਹਾਇਤਾ ਕਰਨੇ ਜੇ ਰਿਸ਼ਵਤ ਆਦਿ (ਮੁਰਦਾਰ) ਦਾ ਤਿਆਗ ਕਰੋਗੇ। ਕੇਵਲ ਗੱਲੀ ਬਾਤੀਂ ਸਵਰਗ ਵਿੱਚ ਨਹੀਂ ਜਾਇਆ ਜਾ ਸਕਦਾ, ਸਚਾਈ ਦੇ ਮਾਰਗ ਤੇ ਟੁਰਨਾ ਅਤੀ ਜ਼ਰੂਰੀ ਹੈ। ਪਰਾਏ ਮਾਲ ਨੂੰ ਜੋ ਹਰਾਮ ਹੈ, ਮਸਾਲੇ ਪਾ ਕੇ ਤਿਆਰ ਕਰਨ ਤੇ ਉਹ ਆਪਣਾ ਹੱਕ (ਹਲਾਲ) ਨਹੀਂ ਬਣ ਜਾਂਦਾ। ਪਰ ਅਜ ਦੇ ਬਹੁਤੇ ਸੰਤ (ਵਿਰਲਿਆਂ ਨੂੰ ਛੱਡ ਕੇ) ਖੁਦ ਹੀ ਹਰਾਮ ਦੀ ਕਮਾਈ ਤੇ ਪਲਣ ਵਾਲੇ, ਜੇ ਰਾਜਨੀਤੀਕ ਲੋਕ ਬੜੇ ਘਟੀਆ ਹਨ, ਸਰਕਾਰੀ ਡਿਊਟੀ ਉਪਰ ਲੱਗੇ ਅਫਸਰ/ਮੁਲਾਜ਼ਮ ਅਗਰ ਰਿਸ਼ਵਤ ਖੋਰੀ ਕਾਰਨ ਕਮੀਣੇ ਹਨ, ਤਾਂ ਕੀ ਧਰਮ ਦਾ ਚੋਲਾ ਪਹਿਨ ਕੇ, ਧਰਮ ਅਸਥਾਨ ਵਿੱਚ ਬੈਠ ਕੇ, ਧਰਮ ਗ੍ਰੰਥ ਵਿਚੋਂ ਕੁਝ ਸ਼ਬਦ/ਮੰਤਰ ਪੜ੍ਹ ਕੇ, ਭੋਲੇ ਸ਼ਰਧਾਲੂਆਂ ਨੂੰ ਭਰਮਾਂ ਵਿੱਚ ਪਾ ਕੇ ਖ਼ੂਨ ਪੀਣ ਵਾਲੇ ਅਖੌਤੀ ਧਰਮੀ ਲੋਕ ਕਿਵੇਂ ਚੰਗੇ ਹੋਏ?

"ਜ਼ਾਹਰਪੀਰ ਜਗਤ ਗੁਰ ਬਾਬਾ" ਜੀ ਨੇ ਸਿੱਖੀ ਦੀ ਪਰਖ ਕਸਵੱਟੀ ਹੀ ਇਹ ਰੱਖੀ ਸੀ, "ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ। ਨਾਮ ਦਾ ਮਤਲਬ ਹੈ ਗੁਰੂ ਹੁਕਮਾਂ ਮੁਤਾਬਕ ਜ਼ਿੰਦਗੀ ਹੋਣੀ। ਹੱਕ ਹਲਾਲ ਦੀ ਕਿਰਤ ਕਮਾਈ ਕਰਨੀ, ਤੇ ਉਸ ਵਿਚੋਂ ਲੋੜਵੰਦਾਂ ਨਾਲ ਵੰਡ ਕੇ ਛਕਣਾ। ਉਪਰੰਤ ਗ੍ਰਿਸਤੀ ਹੋਣਾ, ਇਕ ਅਕਾਲ ਪੁਰਖ ਨੂੰ ਮੰਨਣਾ, ਕੁਲ ਮਨੁੱਖਤਾ ਨੂੰ ਇੱਕੋ ਜਿਹਾ ਪਿਆਰ ਕਰਨ, ਗੁਰੂ ਤੇ ਭਰੋਸਾ ਰਖਣਾ। ਬਹੁਗਿਣਤੀ ਸਾਧ ਲਾਣਾ, ਗ੍ਰਿਸਤੀ ਜੀਵਨ ਤੋਂ ਭਗੋੜਾ ਹੋ ਚੁੱਕਿਆ ਹੈ। ਪ੍ਰਵਾਰ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਤੋਂ ਅਸਮਰਥ ਹੈ। ਚੰਗਾ ਖਾਣਾ, ਚੰਗਾ ਪਹਿਨਣਾ, ਸਰੀਰਕ ਕੰਮ ਕੋਈ ਕਰਨਾ ਨਹੀਂ, ਫਿਰ ਕਾਮ ਸ਼ਕਤੀ ਸਿਰ ਨੂੰ ਚੜ੍ਹੇਗੀ। ਜਾਇਜ਼ ਤਰੀਕੇ ਕਾਮ ਤ੍ਰਿਪਤੀ ਨਾ ਹੋਵੇ, ਤਾਂ ਨਜਾਇਜ਼ ਢੰਗ ਵਰਤੇ ਜਾਣਗੇ। ਸੰਸਾਰ ਦਾ ਕੋਈ ਪ੍ਰਾਣੀ ਇਸ ਤੇ ਕਾਬੂ ਨਹੀਂ ਪਾ ਸਕਿਆ,

ਜਤਨ ਕਰੈ ਬਿੰਦੁ ਕਿਵੈ ਨ ਰਹਾਈ। ਮਨੂਆ ਡੋਲੈ ਨਰਕ ਪਾਈ॥
ਜਮਪੁਰਿ ਬਾਧੋ ਲਹੈ ਸਜਾਈ॥ 906
ਬਿੰਦੁ ਨ ਰਾਖਹਿ ਜਤੀ ਕਹਾਵਹਿ॥ ਮਾਈ ਮਾਂਗਤ ਤ੍ਰੈ ਲੋ ਭਾਵਹਿ॥ 903

ਇਸੇ ਲਈ ਬਹੁਤੇ "ਬਾਲ ਬ੍ਰਹਮਚਾਰੀ" ਸੰਤਾਂ ਦੇ ਡੇਰਿਆਂ ਤੋਂ ਨੌਜਵਾਨ "ਬੀਬੀਆਂ" ਦੇ ਝੁਰਮਟ ਸਦਾ ਵੇਖੇ ਜਾ ਸਕਦੇ ਹਨ। ਅਨੇਕ ਪ੍ਰਕਾਰ ਦੇ "ਵਰਦਾਨ" ਦੇ ਕੇ ਬਾਬਾ ਜੀ ਸ਼ਰਧਾਲੂਆਂ ਨੂੰ ਤਾਰ ਰਹੇ ਹੁੰਦੇ ਹਨ। ਜੇ ਕਦੀ ਅਕਾਲ ਪੁਰਖ ਇਨ੍ਹਾਂ ਸਾਧਾਂ ਦੇ ਆਖੇ ਲਗਕੇ, ਗਲਤੀ ਕਰ ਬੈਠੇ, ਸਭਨਾਂ ਨੂੰ ਪੁੱਤਰ ਹੀ ਦੇਣ ਲੱਗ ਪਵੇ, ਜ਼ਰਾ ਸੋਚੋ। ਸ਼੍ਰਿਸਟੀ ਦਾ ਸੰਤੁਲਨ ਵਿਗੜ ਨਹੀਂ ਜਾਵੇਗਾ ? ਉਨ੍ਹਾਂ ਪੁੱਤਰਾਂ ਦਾ ਵਿਆਹ ਕੀਹਦੇ ਨਾਲ ਕਰੋਗੇ ? ਇਸ ਤਰ੍ਹਾਂ ਸਮਾਜ ਵਿੱਚ ਵਿਭਚਾਰ ਨਹੀਂ ਪਸਰ ਜਾਵੇਗਾ? ਆਪਣੇ ਦਿਲ ਨੂੰ ਹੌਸਲਾ ਦਿਓ! ਬਹੁਤ ਸਖਤ ਅਤੇ ਕਰੂਰ ਸੱਚ ਸੁਨਣ ਲਈ ਤਿਆਰ ਹੋਵੋ!! ਸਤਿਗੁਰੂ ਨਾਨਕ ਸਾਹਿਬ ਜੀ ਦੇ ਸਤਿਕਾਰਯੋਗ ਪੂਰਨ ਗੁਰਸਿੱਖ ਵੱਡੀ ਭੈਣ, ਬੇਬੇ ਨਾਨਕ ਜੀ ਦੀ "ਕੁੱਖ ਹਰੀ" ਨਹੀਂ ਹੋਈ। ਉਨ੍ਹਾਂ ਦੀ ਗੋਦ ਧੀ ਪੁੱਤਰ ਤੋਂ ਸੱਖਣੀ ਰਹਿ ਗਈ। ਉਹ ਖੁਦ ਉਤਮ ਜੀਵਨ ਵਾਲੇ ਸਨ, ਜਗਤ ਤਾਰਕ, ਰੱਬੀ ਨੂਰ, ਬਾਬਾ ਨਾਨਕ ਉਨ੍ਹਾਂ ਦਾ ਮਾਂ ਜਾਇਆ ਸਕਾ ਵੀਰ। ਫਿਰ ਆਪਣੇ ਘਰ ਪੁੱਤਰ ਪ੍ਰਾਪਤੀ ਵਾਸਤੇ, ਉਨ੍ਹਾਂ ਸਤਿਗੁਰੂ ਜੀ ਅੱਗੇ ਪੁਕਾਰ ਕਿਉਂ ਨਾ ਕੀਤੀ ? ਸਤਿਗੁਰੂ ਜੀ ਬੇਬੇ ਨਾਨਕੀ ਵਾਸਤੇ, ਧੁਰ ਦਰਗਾਹੋਂ ਪੁੱਤਰ ਕਿਉਂ ਨਾ ਲੈ ਕੇ ਆਏ ? ਪੁੱਤਰਾਂ ਦੀ ਇੱਛਾ ਕਰਨ ਵਾਲਿਓ! ਕੀ ਤੁਸੀਂ ਸਮਝਦੇ ਹੋ ਕਿ ਕੋਈ ਵਿਅਕਤੀ ਪ੍ਰਮੇਸ਼ਰ ਦੀ ਇੱਛਾ ਨੂੰ ਬਦਲ ਦੇਣ ਦੀ ਸਮਰੱਥਾ ਰੱਖਦਾ ਹੈ ? ਫਿਰ ਹੜ੍ਹ, ਹਨੇਰੀਆਂ, ਭੂਚਾਲ, ਮਹਾਂਮਾਰੀਆਂ, ਜੰਗ ਯੁੱਧ ਆਦਿਕ ਸਾਧਾਂ ਸੰਤਾਂ ਨੂੰ ਬੇਨਤੀ ਕਰਕੇ ਕਿਉਂ ਨਹੀਂ ਰੁਕਵਾ ਲਏ ਜਾਂਦੇ ? ਵੈਸੇ ਤਾਂ ਲੋਕੀ ਸ਼ਰਮ ਦੇ ਮਾਰੇ ਬਹੁਤੀਆਂ ਸ਼ਿਕਾਇਤਾਂ ਦਰਜ ਹੀ ਨਹੀਂ ਕਰਾਉਂਦੇ , ਜਿੰਨੀਆਂ ਕੁ (10%) ਦਰਜ ਹੁੰਦੀਆਂ ਹਨ ਉਨ੍ਹਾਂ ਕਾਰਨ ਦੇਸ ਵਿਚਲੇ ਬਹੁਤ ਸਾਰੇ ਸਾਧ ਸੰਤਾਂ ਵਿਰੁੱਧ ਮੁਕੱਦਮੇ ਚਲ ਰਹੇ ਹਨ, ਕਈ ਸਾਰੇ ਜੇਲ ਦੀਆਂ ਸਲਾਖਾਂ ਪਿਛੇ ਬੰਦ ਅੱਡੀਆਂ ਰਗੜ ਰਹੇ ਹਨ। ਇਸਾਈ ਪਾਦਰੀਆਂ (ਪ੍ਰਚਾਰਕਾਂ) ਨੂੰ ਵਿਆਹ ਕਰਾਉਣ ਦੀ ਆਗਿਆ ਨਹੀਂ ਹੈ। ਵਾਸਨਾਂ ਵਿੱਚ ਅੰਨੇ ਹੋ ਕੇ ਜੋ ਜੋ ਕੁਕਰਮ ਉਨ੍ਹਾਂ "ਬਾਲ ਬ੍ਰਹਮਚਾਰੀ" ਪਾਦਰੀਆਂ ਨੇ ਕੀਤੇ, ਉਨ੍ਹਾਂ ਨੂੰ ਪੜ੍ਹ ਸੁਣਕੇ ਸੁੰਨ ਹੋ ਜਾਈਦਾ ਹੈ। ਹੋਰ ਤਾਂ ਹੋਰ ਉਨ੍ਹਾਂ ਛੋਟੀ ਉਮਰ ਦੇ ਬੱਚੇ ਬੱਚੀਆਂ ਨਾਲ ਵੀ ਦੁਸ਼ਟਕਰਮ ਕੀਤੇ। ਬਹੁਤ ਸਾਰੇ ਪਾਦਰੀਆਂ ਵਿਰੁੱਧ ਅਦਾਲਤਾਂ ਵਿੱਚ ਮੁਕਦਮੇ ਚੱਲੇ, ਸਜਾਵਾਂ ਹੋਈਆਂ। ਪਿਛਲੇ ਦਿਨੀਂ ਇਸਾਈ ਧਰਮ ਦੇ ਮੁਖੀ (ਪੋਪ) ਨੇ ਸੰਸਾਰ ਕੋਲੋਂ ਇਨ੍ਹਾਂ ਪਾਪ ਕਰਮਾਂ ਲਈ ਮੁਆਫੀ ਮੰਗੀ ਹੈ।

ਗਿਆਨੀ ਦਿੱਤ ਸਿੰਘ ਜੀ ਇੱਕ ਬੜੇ ਵਿਦਵਾਨ ਪੁਰਖ ਹੋਏ ਸਨ। ਉਹ ਇੱਕ ਥਾਂ ਲਿਖਦੇ ਹਨ-"ਮੈਂ ਸਭਨਾਂ ਨੂੰ ਡੰਕੇ ਕੀ ਚੋਟ ਗੈਲ (ਪੁਆਧੀ ਬੋਲੀ) ਦੱਸਣਾ ਚਾਹੁੰਦਾ ਹਾਂ ਕਿ ਸਾਡੇ ਘਰ ਕੇ ਨਜ਼ਦੀਕ ਇੱਕ ਕੁੱਤੀ, ਹਰ ਛੇ ਮਹੀਨੇ ਮਗਰੋਂ ਪੰਜ ਛੇ ਬੱਚਿਆਂ ਨੂੰ ਜਨਮ ਦੇ ਦਿਆ ਕਰਦੀ ਹੈ। ਮੈਂ ਆਮ ਵੇਖਿਆ ਹੈ ਕਿ ਹਰ ਛੇ ਮਹੀਨੇ ਬਾਅਦ ਸੂਰੀਆਂ ਦਸ ਦਸ ਬੱਚਿਆਂ ਨੂੰ ਜਨਮ ਦਿਆ ਕਰਦੀਆਂ ਹਨ। ਕੁਕੜੀਆਂ ਹਰ ਰੋਜ਼ ਆਂਡੇ ਦੇਈ ਜਾਂਦੀਆਂ ਹਨ। ਪਰ ਕਦੀ ਵੇਖਿਆ ਹੈ ਕੋਈ ਕੁੱਤੀ, ਸੂਰੀ, ਕੁੱਕੜੀ, ਕਿਸੇ ਸਾਧ ਕੇ ਡੇਰੇ ਪੁੱਤਰ (ਬੱਚਾ) ਪ੍ਰਾਪਤ ਕਰਨ ਲਈ ਹੋਵੇ? ਕਦੀ ਕਿਸੇ ਨੇ ਧਾਗਾ ਤਵੀਤ ਹਥੌਲਾ ਕਰਾਇਆ ਹੋਵੇ? ਕੁਦਰਤ ਦੇ ਨਿਯਮਾਂ ਅਨੁਸਾਰ ਬੱਚੇ ਨੇ ਜਨਮ ਲੈਣਾ ਹੈ। ਪਰ ਇਹ ਮੇਰੀਆਂ ਭੈਣਾਂ ਬੇਟੀਆਂ ਕਿਤਨੀਆਂ ਨਾ ਸਮਝ ਹਨ, ਕਿ ਡੇਰੇਦਾਰਾਂ ਦੇ ਅੱਗੇ ਪਿਛੇ ਨੱਚਦੀਆਂ ਫਿਰ ਰਹੀਆਂ ਨੇ। ਕਿੱਥੇ ਗਈ ਇਨ੍ਹਾਂ ਕੀ ਅਕਲ ? ਜੇ ਕੋਈ ਕਮਜੋਰੀ ਹੈ ਤਾਂ ਡਾਕਟਰੀ ਇਲਾਜ ਕਰੋ। ਇਹ ਸਾਧ ਕੌਣ ਹੁੰਦੇ ਹੈ ਮੁੰਡੇ ਦੇਣ ਵਾਲੇ। ਇਨ੍ਹਾਂ ਕੇ ਤਾਂ ਆਪਣੇ ਕੋਈ ਬੱਚਾ [illegible] ਹ। ਗੁਰੂ ਦੇ ਸਿੱਖ ਅਖਵਾਣ ਵਾਲਿਓ। ਜੇ ਗੁਰੂ ਨਾਨਕ ਦੇ ਚਰਨਾਂ ਵਿੱਚ ਕੀਤੀ ਅਰਦਾਸ ਪ੍ਰਵਾਨ ਨਹੀਂ ਹੋਈ, ਜੇ ਦਸਾਂ ਪਾਤਿਸ਼ਾਹੀਆਂ ਦੀ ਜੋ, ਪੈਂਤੀ ਮਹਾਂਪੁਰਖਾਂ ਦੀ ਪਵਿੱਤਰ ਬਾਣੀ ਤੋਂ ਮੁਰਾਦ ਪੂਰੀ ਨਹੀਂ ਹੋਈ, ਜੇ ਅਕਾਲ ਪੁਰਖ ਨੇ ਤੁਹਾਡੀ ਝੋਲੀ ਨਹੀਂ ਭਰੀ, ਫਿਰ ਦੁਨੀਆਂ ਵਿਚੋਂ ਤੁਹਾਨੂੰ ਕਿਤੇ ਭੀ ਖੈਰ ਨਹੀਂ ਪਵੇਗੀ। ਇਹ ਡੇਰੇਦਾਰ ਗੁਰੂ ਨਾਨਕ ਸਾਹਿਬ ਨਾਲੋਂ ਅਕਾਲ ਪੁਰਖ ਨਾਲੋਂ, ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਵੱਡੇ ਨਹੀਂ ਹਨ। ਸਤਿਗੁਰੂ ਜੀ ਨੇ ਵਿਚਕਾਰ ਕੋਈ ਵਿਚੋਲਾ ਭੀ ਨਹੀਂ ਰਹਿਣ ਦਿੱਤਾ, ਸਾਨੂੰ ਸਿੱਧੇ ਵਾਹਿਗੁਰੂ ਚਰਨਾਂ ਨਾਲ ਜੋੜਿਆ ਹੈ।

*ਬਾਕੀ ਅਗਲੇ ਮਹੀਨੇ ਦੇ ਅੰਕ 'ਚ*

# ਪੰਚਕਾ, ਅੰਧ ਵਿਸ਼ਵਾਸ਼ ਅਤੇ ਪਾਖੰਡ ਦਾ ਭਰਮ-ਜਾਲ ਹਨ।

*ਬਲਬੀਰ ਸਿੰਘ ਬੇਲੀ*
*70963-57646*

ਸ: ਸਨਮੁੱਖ ਸਿੰਘ ਦੇ ਘਰ ਟੇਪ ਰਿਕਾਰਡਰ ਵੱਜ ਰਿਹਾ ਹੈ ਜਿਸ ਦੀ ਆਵਾਜ਼ ਬਾਹਰਲੇ ਬੂਹੇ ਤੱਕ ਅੱਪੜਦੀ ਹੈ। ਇਸ ਵਿੱਚ ਪ੍ਰਸਿੱਧ ਕੀਰਤਨੀ ਜਥੇ ਵਲੋਂ ਗੁਰਬਾਣੀ ਦਾ ਸ਼ਬਦ

**"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ**

**ਹਰਿ ਕਰਤਾ ਆਪਿ ਮੁਹਹੁ ਕਢਾਏ॥** *(ਗਾਉੜੀ ਕੀ ਵਾਰ ਮ: ੪, ਅੰਗ ੩੦੮)*

ਗਾਇਆ ਜਾ ਰਿਹਾ ਹੈ। ਬਾਹਰੋਂ ਬੂਹਾ ਖੜਕਦਾ ਹੈ ਅਤੇ ਸਨਮੁੱਖ ਸਿੰਘ ਬੂਹਾ ਖੋਲਦਿਆਂ ਹੀ ਬਾਗੋ-ਬਾਗ ਹੋ ਜਾਂਦਾ ਹੈ ਤੇ ਆਏ ਮਹਿਮਾਨ ਨੂੰ ਗਲਵਕੜੀ ਵਿੱਚ ਲੈ ਕੇ ਕਹਿੰਦਾ ਹੈ, "ਧੰਨ ਭਾਗ ਅੱਜ ਕੀੜੀ ਘਰ ਵੀ ਨਰਾਇਣ ਆਏ ਨੇ"। ਫਤਹਿ ਦੀ ਸਾਂਝ ਕਰਕੇ ਦੋਵੇਂ ਅੰਦਰ ਆ ਜਾਂਦੇ ਹਨ। ਬਾਕੀ ਸਾਰਾ ਪਰਿਵਾਰ ਵੀ। "ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥" ਬੁਲਾ ਕੇ ਸਤਿਕਾਰ ਕਰਦਾ ਹੈ।

ਸਨਮੁੱਖ ਸਿੰਘ ਆਪਣੀ ਧਰਮ ਪਤਨੀ ਨੂੰ ਦੁੱਧ ਗਰਮ ਕਰਕੇ ਲਿਆਉਣ ਦੀ ਤਾਕੀਦ ਕਰਕੇ, ਆਪਣੇ ਆਏ ਮਹਿਮਾਨ ਨੂੰ ਕਮਰੇ ਵਿੱਚ ਲਿਜਾਂਦਾ ਹੈ ਤੇ ਟੇਪ ਰਿਕਾਰਡ ਬੰਦ ਕਰਨ ਲਗਦਾ ਹੈ ਪਰ ਮਹਿਮਾਨ ਕਹਿੰਦਾ ਹੈ, "ਚੱਲਣ ਦਿਉ ਬੜੀ ਮਿੱਠੀ ਆਵਾਜ਼ ਵਿੱਚ ਗੁਰਬਾਣੀ ਦਾ ਸ਼ਬਦ ਗਾਇਨ ਹੋ ਰਿਹਾ ਹੈ। ਕੁਝ ਸਮੇਂ ਬਾਅਦ ਸ਼ਬਦ ਸਮਾਪਤ ਹੁੰਦਾ ਹੈ ਤੇ........ ।

**ਸਨਮੁੱਖ ਸਿੰਘ:** (ਟੇਪ ਰਿਕਾਰਡ ਬੰਦ ਕਰਦਾ ਹੋਇਆ) "ਭਾਈ ਗੁਰਮੁੱਖ ਸਿੰਘ ਜੀ, ਡੇਢ-ਦੋ ਘੰਟਿਆਂ ਤੋਂ ਮੈਂ ਸ਼ਬਦ ਕੀਰਤਨ ਸੁਣ ਰਿਹਾ ਹਾਂ। ਹੁਣ ਆਪ ਦੇ ਆਉਣ ਦਾ ਲਾਭ ਖੱਟਣਾ ਚਾਹੁੰਦਾ ਹਾਂ, ਮੇਰਾ ਭਾਵ ਹੈ ਕਿ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ ਜਾਣ।"

**ਗੁਰਮੁੱਖ ਸਿੰਘ:** "ਚੰਗਾ ਭਾਈ ਜਿਸ ਤਰ੍ਹਾਂ ਤੁਹਾਡੀ ਮਰਜ਼ੀ। (ਇੰਨੀਂ ਕਹਿਕੇ ਉਸਨੇ ਕੈਸੇਟ ਵਿੱਚ ਜੋ ਸ਼ਬਦ ਗਾਇਨ ਹੋ ਰਿਹਾ ਸੀ ਉਸ ਦੀ ਵਿਆਖਿਆ ਕੀਤੀ)" ਇਸ ਸ਼ਬਦ ਵਿੱਚ ਬਾਣੀ ਦੇ ਸਤਿਕਾਰ ਨੂੰ ਬਹੁਤ ਦਿਲ ਖਿਚਵੇ ' ਲਫਜਾਂ ਵਿੱਚ ਦਰਸਾਇਆ ਗਿਆ ਹੈ ਕਿ, "ਇਹ ਬਾਣੀ ਪ੍ਰਮਾਤਮਾ ਨੇ ਆਪ ਸਤਿਗੁਰੂ ਦੇ ਮੁਖਾਰਬਿੰਦ ਤੋਂ ਅਖਵਾਈ ਹੈ, ਇਸ ਲਈ ਗੁਰਸਿਖੋ, ਇਸਦੇ ਅੱਖਰ-ਅੱਖਰ ਨੂੰ ਸੱਚ ਕਰਕੇ ਜਾਣੋ। ਸੱਚ ਹੈ ਭਾਈ, "ਗੁਰਬਾਣੀ ਇਸ ਜਗ ਮਹਿ ਚਾਨਣ" ਹੈ, ਜਿਸ ਤੋਂ ਪ੍ਰਕਾਸ਼ (ਗਿਆਨ) ਪ੍ਰਾਪਤ ਕਰਕੇ ਜਗਤ ਨੂੰ ਜੀਵਨ-ਜਾਂਚ ਆਉਂਦੀ ਹੈ।"

**ਸਨਮੁੱਖ ਸਿੰਘ:** ਪਰ ਦੇਖਣ ਵਿੱਚ ਆਉਂਦਾ ਹੈ ਕਿ ਸਿੱਖ ਗਿਆਨ ਦੇ ਅਥਾਹ ਸਮੁੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਤਾਂ ਜ਼ਰੂਰ ਟੇਕਦੇ ਹਨ, ਪਰ ਇਸ ਵਿੱਚ ਦੱਸੇ ਸਿਧਾਂਤਾਂ ਨੂੰ ਮੰਨਣ ਲਈ ਤਿਆਰ ਨਹੀਂ ਹਨ।

**ਗੁਰਮੁੱਖ ਸਿੰਘ:** ਤੁਸੀਂ ਸਿਧਾਂਤਾਂ ਦੀ ਗੱਲ ਕਰਦੇ ਹੋ। ਇਥੇ ਤਾਂ ਕੁਝ ਗਿਣਤੀ ਦੇ ਸਿੱਖਾਂ ਨੂੰ ਛੱਡਕੇ ਬਹੁਤਿਆਂ ਨੂੰ ਤਾਂ ਗੁਰਮਤਿ ਦੀ ਵਿਚਾਰਧਾਰਾ ਦਾ ਹੀ ਪਤਾ ਨਹੀਂ ਹੈ। ਹੁਣ ਤੁਸੀਂ ਦੱਸੋ ਕੇਵਲ ਮੱਥਾ ਟੇਕਣ ਨਾਲ, ਪੀਹੜੇ ਦੇ ਪਾਵੇ ਘੁੱਟਣ ਨਾਲ, ਰੁਮਾਲਾ ਚੁੱਕ ਕੇ ਪੱਤਰਿਆਂ ਦੇ ਦਰਸ਼ਨ ਕਰਨ ਨਾਲ ਭਲਾ ਗੁਰਮਤਿ ਦੀ ਸੋਝੀ ਆ ਜਾਣੀ ਹੈ।

**ਸਨਮੁੱਖ ਸਿੰਘ:** ਇਸ ਬਾਰੇ ਤਾਂ ਸ੍ਰੀ ਗੁਰੂ ਅਮਰਦਾਸ ਜੀ

ਉਪਦੇਸ਼ ਕਰਦੇ ਹਨ:

**"ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥ ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥ (ਵਡਹੰਸ ਕੀ ਵਾਰ, ਮ: ੪, ਅੰਗ ੫੯੪)**

ਮੱਥਾ ਟੇਕਣ ਤੋਂ ਭਾਵ ਇਹ ਹੈ ਕਿ ਆਪਣੀ ਮੱਤ ਦਾ ਤਿਆਗ ਕਰਕੇ ਗੁਰੂ ਦੀ ਮੱਤ ਨੂੰ ਧਾਰਣ ਕਰਨਾ।

**ਗੁਰਮੁਖ ਸਿੰਘ:** ਪਰ ਕੋਈ ਗੁਰੂ ਦੀ ਮੱਤ ਦੱਸਣ ਵਾਲਾ ਤਾਂ ਹੋਵੇ। ਸਾਡੀ ਸਿੱਖ ਕੌਮ ਕੋਲ ਗੁਰਦੁਆਰੇ ਬਣਾਉਣ, ਇਨ੍ਹਾਂ ਨੂੰ ਸਿਲਾਂ ਲਾਕੇ ਪੱਕਾ ਕਰਨ ਅਤੇ ਸੋਨੇ ਦੇ ਗੁੰਬਦ ਲਾਉਣ ਲਈ ਬਹੁਤ ਸਾਰਾ ਧਨ-ਦੌਲਤ ਏ। ਪਰ ਇਨ੍ਹਾਂ ਕੋਲੋਂ ਪੁੱਛਿਆ ਜਾਵੇ, "ਭਲੇ ਮਾਣਸੋ ! ਗੁਰਦੁਆਰੇ ਤਾਂ ਸ਼ਾਨਦਾਰ ਬਣਾ ਲਏ। ਪਰ ਇਨ੍ਹਾਂ ਵਿੱਚ ਗੁਰਮਤਿ ਦੀ ਵਿਚਾਰਧਾਰਾ ਦ੍ਰਿੜ ਕਰਾਉਣ ਲਈ ਮਿਸ਼ਨਰੀ ਗ੍ਰੰਥੀ ਜਾਂ ਪ੍ਰਚਾਰਕ ਭਰਤੀ ਕਿਉਂ ਨਹੀਂ ਕੀਤੇ ? ਗੁਰਦੁਆਰਿਆਂ ਦੀਆਂ ਇਮਾਰਤਾਂ 'ਤੇ ਲੱਖਾਂ, ਕਰੋੜਾਂ ਰੁਪਿਆ ਖਰਚ ਕਰ ਦਿੱਤਾ। ਪਰ ਗ੍ਰੰਥੀ ਭਰਤੀ ਕੀਤਾ ਚਾਰ ਜਮਾਤਾਂ ਪਾਸ। ਉਸ ਦੀ ਵੀ ਤਨਖਾਹ ਕੋਈ ਨਾ....। ਤੇ ਉਹ ਲੋਕਾਂ ਦੇ ਘਰਾਂ ਵਿਚੋਂ ਗਜ਼ਾ (ਪ੍ਰਸ਼ਾਦੇ ਮੰਗ ਕੇ) ਕਰਕੇ ਗੁਜ਼ਾਰਾ ਕਰਦਾ ਹੈ।

**ਸਨਮੁੱਖ ਸਿੰਘ:** ਆਹੋ ਜੀ, ਚਾਰ ਜਮਾਤਾਂ ਪੜ੍ਹੇ ਗ੍ਰੰਥੀ ਨੇ ਪਾਠ ਵੀ ਤਾਂ... ਫਿਰ ਜੋੜ ਲਾ-ਲਾਕੇ ਹੀ ਕਰਨਾ ਐ।..... ਨਾ ਉਸਦੇ ਆਪਣੇ ਸਮਝ ਪੈਂਦੀ ਏ.... ਤੇ ਨਾ ਹੀ ਕਿਸੇ ਨੂੰ ਸਮਝਾ ਸਕਦਾ ਏ....। ਗੁਰਦੁਆਰਿਆਂ ਦੇ ਗ੍ਰੰਥੀ ਘੱਟੋ ਘੱਟ ਬੀ.ਏ. ਤੱਕ ਪੜ੍ਹੇ ਹੋਣ ਫਿਰ ਉਨ੍ਹਾਂ ਨੇ ਕਿਸੇ ਸਿੱਖ ਮਿਸ਼ਨਰੀ ਅਦਾਰੇ ਵਲੋਂ ਟ੍ਰੇਨਿੰਗ ਪ੍ਰਾਪਤ ਕੀਤੀ ਹੋਵੇ।

**ਗੁਰਮੁੱਖ ਸਿੰਘ:** ਇਸ ਦੇ ਨਾਲ-ਨਾਲ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਦੇ ਮੈਂਬਰ ਵੀ ਪੜ੍ਹੇ/ਲਿਖੇ ਤੇ ਪੂਰਨ ਗੁਰਸਿੱਖ ਹੋਣ। ਜੋ ਗ੍ਰੰਥੀ ਸਿੰਘ ਦੀ ਯੋਗਤਾ ਤੇ ਮੁਤਾਬਿਕ ਇਲਾਕੇ ਦੀਆਂ ਸੰਗਤਾਂ ਤੋਂ ਉਗਰਾਹੀ ਕਰਕੇ, ਉਸ ਦੀ ਤਨਖਾਹ ਦਾ ਪ੍ਰਬੰਧ ਕਰਨ। ਇਸ ਦੇ ਨਾਲ-ਨਾਲ ਸੰਗਤਾਂ ਨੂੰ ਸਵੇਰੇ-ਸ਼ਾਮ ਗੁਰਦੁਆਰੇ ਵਿੱਚ ਹਰ ਰੋਜ਼ ਹਾਜ਼ਰੀ ਭਰਨ ਲਈ ਪ੍ਰੇਰਿਆ ਕਰਨ।

**ਸਨਮੁੱਖ ਸਿੰਘ:** ਬਿਲਕੁਲ ਠੀਕ ਕਹਿਆ ਜੇ ... ਜੇਕਰ ਗੁਰਦੁਆਰੇ ਕੋਈ ਆਇਆ ਹੀ ਨਾ, ਤਾਂ ਫਿਰ ਗ੍ਰੰਥੀ ਸਿੰਘਾਂ ਨੇ ਬਾਣੀ ਦਾ ਪਾਠ ਜਾਂ ਕਥਾ ਕੰਧਾਂ ਨੂੰ ਸੁਣਾਉਣੇ ਆ....। ਆਪਾਂ ਰੋਜ਼ ਵੇਖਦੇ ਹੀ ਹਾਂ......। ਪਾਠੀ ਪਾਠ ਕਰੀਂ ਜਾਂਦੇ ਨੇ। ਪਰ ਸੁਨਣ ਵਾਲਿਆਂ ਦੀ ਗਿਣਤੀ ਨਾ ਮਾਤਰ ਹੀ ਹੁੰਦੀ ਐ....। ਜਿਹੜੇ ਦੋ-ਚਾਰ ਆਉਂਦੇ ਨੇ ਉਨ੍ਹਾਂ ਦਾ ਵੀ ਪੂਰਾ ਧਿਆਨ ਗੁਰਬਾਣੀ ਵਿੱਚ ਨਹੀਂ ਹੁੰਦਾ। ਕੋਈ ਨਿਸ਼ਾਨ ਸਾਹਿਬ ਦੀ ਪ੍ਰਕਰਮਾ ਕਰਕੇ ਮੱਥਾ ਟੇਕੀ ਜਾਂਦਾ ਹੈ...। ਕੋਈ ਪੀਹੜੇ ਦੇ ਪਾਵੇ ਘੁੱਟੀ ਜਾਂਦਾ ਏ...। ਕੋਈ ਸੁਖ ਆਸਣ ਵਾਲੇ ਅਸਥਾਨ ਤੇ ਝੁੱਕੀ ਜਾਂਦਾ ਹੈ......। ਕੋਈ ਚੌਰ ਸਾਹਿਬ ਫੜਕੇ ਮੱਥੇ ਨੂੰ ਲਾਈ ਜਾਂਦਾ ਹੈ। ਜੇ ਗ੍ਰੰਥੀ ਸਿੰਘ ਹਿੰਮਤ ਕਰਕੇ ਇਨ੍ਹਾਂ ਲੋਕਾਂ ਨੂੰ ਇਨ੍ਹਾਂ ਕਰਮ-ਕਾਂਡਾਂ ਤੋਂ ਰੋਕਦਾ ਹੈ ਤਾਂ ਧਮਕੀ ਮਿਲਦੀ ਹੈ। "ਗੁਰਦੁਆਰੇ ਰਹਿਣਾ ਜਾਂ ਨਹੀਂ... ਅਸੀਂ ਤੇਰੇ ਤੋਂ ਅਖੰਡ ਪਾਠ ਨਹੀਂ ਕਰਾਉਣਾ।" ਕੋਈ ਕਹਿ ਦੇਂਦਾ ਹੈ, "ਸਾਡੇ ਘਰ ਗਜ਼ਾ ਕਰਨ ਨਾ ਆਈ। ਸੱਚ ਨੂੰ ਫਾਂਸੀ ਵਾਲੀ ਗਲ ਆ। ਜੋ ਗ੍ਰੰਥੀ ਲੋਕਾਂ ਦੇ ਰਹਿਮੋ-ਕਰਮ 'ਤੇ ਪਲਦਾ ਹੋਵੇ .... ਉਸ ਨੇ ਆਪਣੀ ਰੋਟੀ ਨੂੰ ਲੱਤ ਥੋੜ੍ਹਾ ਮਾਰਨੀ ਏ। ਇਸ ਲਈ ਭਾਈ ਗੁਰਮੁਖ ਸਿੰਘ ਜੀ, ਤੁਹਾਡੀ ਗੱਲ ਸੋਲ੍ਹਾਂ ਆਨੇ ਸੱਚੀ ਹੈ ਕਿ "ਸੂਝਵਾਨ ਗ੍ਰੰਥੀ ਜਾਂ ਪ੍ਰਚਾਰਕ ਹੋਣ ਜਿਨ੍ਹਾਂ ਦੀ ਤਨਖਾਹ ਗੁਰਦੁਆਰੇ ਦੀ ਪ੍ਰਬੰਧਕ ਕਮੇਟੀ ਮੁਕੱਰਰ ਕਰੇ।"

**ਗੁਰਮੁਖ ਸਿੰਘ:** ਲੋਕਾਂ ਦੀ ਹਿੜਕ-ਝਿੜਕ ਤੋਂ ਮੁਕਤ ਗ੍ਰੰਥੀ ਸਿੰਘ ਜਾਂ ਪ੍ਰਚਾਰਕ ਹੀ ਨਿਧੜਕ ਹੋ ਕੇ ਫਾਲਤੂ ਦੇ ਕਰਮ-ਕਾਂਡਾਂ ਅੰਧ-ਵਿਸ਼ਵਾਸ਼ਾਂ ਅਤੇ ਪਾਖੰਡਾਂ ਤੋਂ ਸਮਾਜ ਨੂੰ ਮੁਕਤ ਕਰਨ ਲਈ ਪ੍ਰਚਾਰ ਕਰ ਸਕਦੇ ਹਨ। ਜੇ ਸਾਡੀ ਸਿੱਖ ਕੌਮ ਦੇ ਵਾਰਿਸ ਇਸ ਪਾਸਿਓਂ ਹੋਰ ਅਵੇਸਲੇ ਰਹੇ ਤਾਂ ਸਿੱਖ ਵੀਰ/ਭੈਣਾਂ ਮੰਗਲ ਤੇ ਸ਼ਨੀ ਤੋਂ ਡਰਦੇ ਰਹਿਣਗੇ। ਸਿੱਖ ਭੈਣਾਂ ਨੂੰ ਕਰਵਾ ਚੌਥ ਦੇ ਵਰਤ ਰੱਖਣ ਤੇ

ਪੀਹੜੇ ਦੇ ਪਾਵਿਆਂ ਨਾਲ ਰੱਖੜੀਆਂ ਬੰਨ੍ਹਣ ਤੋਂ ਕੋਈ ਨਹੀਂ ਰੋਕ ਸਕਦਾ।

**ਸਨਮੁੱਖ ਸਿੰਘ:** ਪ੍ਰਚਾਰ ਦੀ ਘਾਟ ਹੀ ਹੈ.......... ਤਾਂ ਹੀ ਸਾਡੇ ਸਿੱਖ ਵੀਰ/ਭੈਣਾਂ ਮੜ੍ਹੀਆਂ, ਮਸਾਣਾਂ ਅਤੇ ਜਠੇਰਿਆਂ ਨੂੰ ਪੂਜਦੇ ਹਨ। ਪ੍ਰਚਾਰ ਦੀ ਘਾਟ ਬਾਰੇ ਦਸਦਿਆਂ ਮੈਨੂੰ ਸ਼ਰਮ ਆਉਂਦੀ ਹੈ.... ਸਾਡੇ ਚਾਚੇ ਦੀ ਸਾਰੀ ਉਮਰ ਬੀਤ ਗਈ ਸਵੇਰੇ ਸ਼ਾਮ ਗੁਰਦੁਆਰੇ ਵਿੱਚ ਹਾਜ਼ਰੀ ਭਰਦਿਆਂ-ਪਰ ਉਸ ਦੀ ਮੱਤ ਵਿੱਚ ਕੋਈ ਬਦਲਾਵ ਨਹੀਂ ਆਇਆ। ਗੁਰਸਿੱਖੀ ਬਾਰੇ ਕੁਝ ਨਹੀਂ ਜਾਣ ਸਕਿਆ। ਕੱਲ ਮੇਰੇ ਕੋਲ ਆਇਆ ਤੇ ਕਹਿਣ ਲੱਗਾ, "ਸਨਮੁੱਖ ਸਿਹਾਂ-ਤੇਰੇ ਭਰਾ ਦਾ ਵਿਆਹ ਮਿਲਦਾ ਸੀ। ਪਰ ਅਸੀਂ ਲਿਆ ਨਹੀਂ। " ਮੈਂ ਪੁਛਿਆ ਕਿਉਂ ? ਉਹ ਕਹਿਣ ਲੱਗਾ, "ਤੈਨੂੰ ਪਤਾ ਨਹੀਂ.... ਐਤਕੀ ਨਵਰਾਤਿਆਂ ਵਿੱਚ ਪੈਂਚਕਾ ਆ ਗਈਆਂ ਨੇ ? ਮੈਂ ਕਿਹਾ, "ਫਿਰ ਕੀ ਏ?" ਉਹ ਕਹਿਣ ਲੱਗਾ, "ਸੁਣਿਆ ਪੈਚਕਾਂ ਦੇ ਦਿਨਾਂ ਵਿੱਚ ਕੋਈ ਨਵਾਂ ਕੰਮ ਆਰੰਭ ਨਹੀਂ ਕਰੀਦਾ।" ਮੈਂ ਸਮਝਾਉਣ ਦਾ ਯਤਨ ਕੀਤਾ।" ਚਾਚਾ ਜੀ, ਅਨਮੱਤ ਵਿੱਚ ਭਾਵੇਂ ਕੋਈ ਦਿਨ ਚੰਗਾ ਜਾਂ ਮਾੜਾ ਸਮਝਿਆ ਜਾਂਦਾ ਹੋਵੇ, ਪਰ ਸਿੱਖ ਮੱਤ ਵਿੱਚ ਐਸਾ ਕੋਈ ਵਿਚਾਰ ਨਹੀਂ.....। ਸਿੱਖਾਂ ਨੂੰ ਤਾਂ ਗੁਰੂ ਜੀ ਨੇ ਸਮਝਾਇਆ ਹੈ ਕਿ ਉਹ ਸਮਾਂ ਸਫਲ ਜਾਣੋ, ਜਿਸ ਸਮੇਂ ਵਿੱਚ ਪ੍ਰਮਾਤਮਾ ਨਾਲ ਪਿਆਰ ਬਣ ਜਾਵੇ।

**ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲ ਪਿਆਰ (ਸਿਰੀਰਾਗ ਮਹਲਾ ੫, ਅੰਗ ੪੪)**

ਗੁਰਬਾਣੀ ਵਿਚੋਂ ਇਹ ਉਪਦੇਸ਼ ਵੀ ਮਿਲਦਾ ਹੈ ਜੋ ਥਿਤਾਂ ਵਾਰਾਂ ਦੇ ਭਰਮ-ਭੁਲੇਖਿਆਂ ਵਿੱਚ ਪੈਂਦੇ ਹਨ-ਉਹ ਮੂਰਖ ਹੁੰਦੇ ਹਨ: "ਸਤਿਗੁਰੂ ਬਾਝਹੁ ਅੰਧੁ ਗੁਬਾਰੁ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥ (੮੪੩)

ਫਿਰ ਕਿਤੇ ਜਾ ਕੇ ਚਾਚੇ ਨੂੰ ਸੋਝੀ ਆਈ-ਹੁਣ ਤੁਸੀਂ ਜ਼ਰਾ ਦੱਸੋ ਖਾਂ ਭਲਾ ਇਹ ਪੈਚਕਾਂ ਹੈ ਕੀ ਬਲਾ ?

**ਗੁਰਮੁਖ ਸਿੰਘ:** ਪੈਚਕਾਂ (ਪੰਚਕਾਂ) ਤੋਂ ਭਾਵ ਹੈ ਕਿ ਪੰਜ ਨਛੱਤਰਾਂ ਦਾ ਇਕੱਠ ਹੈ। ਜੋਤਿਸ਼ ਦੇ ਅਨੁਸਾਰ ਇਨ੍ਹਾਂ ਪੰਚਕਾਂ ਦੇ ਦਿਨਾਂ ਵਿੱਚ ਨਵੇਂ ਕੰਮ ਆਰੰਭ ਕਰ੍ਹਨੇ ਮਾੜੇ ਸਮਝੇ ਜਾਂਣੇ ਹਨ। ਜੇ ਕਿਤੇ ਪੈਚਕਾਂ ਵਿੱਚ ਕੋਈ ਪ੍ਰਾਣੀ ਮਰ ਜਾਏ ਤਾਂ... ਪੰਜਾਂ ਤੀਲਿਆਂ ਦਾ ਪੁਤਲਾ ਬਣਾ ਕੇ ਉਸ ਦੇ ਸਸਕਾਰ ਨਾਲ ਸਾੜਨਾ ਜ਼ਰੂਰੀ ਹੈ... ਨਹੀਂ ਤਾਂ ਮਰੇ ਪ੍ਰਾਣੀ ਦੇ ਨਾਲ ਸਬੰਧਤ ਪੰਜ ਪ੍ਰਾਣੀਆਂ ਦੀ ਮੌਤ ਹੋ ਜਾਂਦੀ ਹੈ...। ਇਹ ਅੰਧ-ਵਿਸ਼ਵਾਸ਼ ਬ੍ਰਾਹਮਣੀ ਮੱਤ ਅਨੁਸਾਰ ਹੈ।"

**ਸਨਮੁੱਖ ਸਿੰਘ:** (ਵਿਅੰਗ ਨਾਲ) ਵਾਹ..... ਵਾਹ...... ਪੰਡਤ ਮੌਤ ਤੋਂ ਬਚਣ ਦਾ ਬੜਾ ਸੌਖਾ ਤਰੀਕਾ ਦੱਸਦੇ ਨੇ .... ਬੱਸ ਪੰਜਾ ਤੀਲਿਆਂ ਦਾ ਪੁਤਲਾ ਮਰੇ ਪ੍ਰਾਣੀ ਨਾਲ ਸਾੜੋ.... ਤੇ ਉਸ ਦੇ ਨਾਲ ਸਬੰਧਿਤ ਪੰਜ ਪ੍ਰਾਣੀਆਂ ਨੂੰ ਮੌਤ ਤੋਂ ਬਚਾ ਲਉ... ਮੌਤ ਇੱਕ ਅਟੱਲ ਸਚਾਈ ਹੈ। ਇਸ ਬਾਰੇ ਜੋ ਉਪਦੇਸ਼ ਗੁਰਬਾਣੀ ਵਿੱਚ ਦਰਜ਼ ਹੈ। ਉਸ ਬਾਰੇ ਸਿੱਖਾਂ ਨੂੰ ਕੋਈ ਸੋਝੀ ਨਹੀਂ ਤੇ ਪਖੰਡਾਂ ਦਾ ਅੰਧ ਵਿਸ਼ਵਾਸ਼ ਤੇ ਪਾਖੰਡ ਉਪਦੇਸ਼ ਬਣਕੇ ਉਨ੍ਹਾਂ ਦੇ ਦਿਮਾਗ ਵਿਚ ਤਰੋ-ਤਾਜ਼ਾ ਰਹਿੰਦਾ ਹੈ। ਜਦੋਂ ਕੋਈ ਪ੍ਰਾਣੀ ਅਕਾਲ ਚਲਾਣਾ ਕਰ ਜਾਏ ਤਾਂ ਉਸ ਸਮੇਂ ਕੋਈ ਵਿਰਲਾ ਹੀ ਸ੍ਰੀ ਗੁਰੂ ਅਮਰਦਾਸ ਜੀ ਦਾ ਅੰਤਮ ਉਪਦੇਸ਼ ਜੋ ਉਨ੍ਹਾਂ ਦੇ ਪੜਪੋਤੇ ਬਾਬਾ ਸੁੰਦਰ ਜੀ ਨੇ "ਸੱਦ" ਬਾਣੀ ਵਿੱਚ ਦਰਜ ਕੀਤਾ ਹੈ-ਸੁਣਾਉਂਦਾ ਹੋਵੇ:

**"ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ**

**ਮਤ ਮੈ ਪਿਛੈ ਕੋਈ ਰੋਵਸੀ ਸੋ ਮੈਂ ਮੂਲ ਨਾ ਭਾਇਆ॥"**

.....................................................................

**ਅੰਤੇ ਸਤਿਗੁਰੁ ਬੋਲਿਆ ਮੈਂ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥**

**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ**

**ਪੜਹਿ ਪੁਰਾਣੁ ਜੀਉ॥ (ਰਾਮਕਲੀ ਸਦ ੯੨੩)**

ਸਗੋਂ ਕੋਈ ਅਗਿਆਨੀ ਪੁਰਸ਼ ਤਾਂ ਆਪਣੀ ਮੂਰਖਤਾ ਦਾ ਪ੍ਰਗਟਾਵਾ ਕਰਦਿਆਂ ਦੁਖੀ ਪਰਿਵਾਰ ਦਾ ਦੁੱਖ ਹੋਰ ਵਧਾ ਦਿੰਦਾ ਹੈ ਜਦੋਂ ਉਹ ਮਲਕੜੇ ਜਿਹੇ ਸਲਾਹ ਦੇਂਦਾ ਹੈ "ਕਿਸੇ ਕੋਲੋ ਪੁੱਛ ਲਉ ਪੰਚਕਾਂ ਤਾਂ ਨਹੀਂ.... ਜੇ ਹੈਨਿ ਤਾਂ ਪੰਜਾਂ ਤੀਲਿਆਂ ਦਾ ਪੁਤਲਾ ਸਾੜ ਦਈਏ। ਪ੍ਰਮਾਤਮਾ ਅਗੇ ਵਾਸਤੇ ਭਰੀ ਕਰੇ।

**ਗੁਰਮੁੱਖ ਸਿੰਘ:** ਸਾਡੇ ਮੁਹੱਲੇ ਵਿੱਚ ਇੱਕ ਬਜ਼ੁਰਗ ਔਰਤ ਚਲਾਣਾ ਕਰ ਗਈ। ਉਸ ਦੇ ਪਰਿਵਾਰ ਵਿਚੋਂ ਕਿਸੇ ਨੇ ਆਣਕੇ ਮੈਥੋਂ ਪੁਛਿਆ, "ਬਾਬਾ ਜੀ ਕੋਈ ਡਾਇਰੀ ਜਾਂ ਜੰਤਰੀ ਵੇਖਕੇ ਦੱਸਿਓ ਕਿਤੇ ਪੰਚਕਾਂ ਤੇ ਨਹੀਂ। ਮੈਂ ਉਸ ਦੇ ਅੰਦਰੂਨੀ ਭਾਵ ਨੂੰ ਜਾਣਕੇ ਉਸ ਨੂੰ ਸਮਝਾਉਣ ਦਾ ਯਤਨ ਕੀਤਾ ਕਿ, "ਦੇਖੋ ਵੀਰ ਜੀ, ਜਨਮ-ਮਰਨ ਤਾਂ ਪ੍ਰਮਾਤਮਾ ਦੇ ਹੱਥ ਵਿੱਚ ਹੈ, ਆਪਾਂ ਸਿੱਖਾਂ ਨੂੰ ਅੰਧ ਵਿਸ਼ਵਾਸ਼ਾਂ ਤੇ ਪਾਖੰਡਾਂ ਵਿੱਚ ਨਹੀਂ ਪੈਣਾ ਚਾਹੀਦਾ।" ਉਹ ਕਹਿਣ ਲੱਗਾ, "ਅੱਗੇ ਹੀ ਸਾਲ-ਛੇ ਮਹੀਨੀ ਕੋਈ ਨਾ ਕੋਈ ਰਿਸ਼ਤੇਦਾਰ ਚੜ੍ਹਾਈ ਕਰ ਜਾਂਦਾ ਹੈ....। ਐਤਕੀਂ ਸਿਆਣਿਆਂ ਨੇ ਰਾਇ ਦਿੱਤੀ ਹੈ ਕਿ ਪੰਚਕਾਂ ਦਾ ਖਿਆਲ ਰੱਖ ਹੀ ਲਓ....। .... ਪਰ ਮੇਰੇ ਕੋਲ ਕੋਈ ਡਾਇਰੀ ਜਾਂ ਜੰਤਰੀ ਨਹੀਂ ਜਿਸ ਨੂੰ ਪੜ੍ਹਕੇ ਮੈਂ ਪੰਚਕਾ ਬਾਰੇ ਦੱਸ ਸਕਾ। ਮੈਂ ਜੁਆਬ ਦੇ ਦਿੱਤਾ। ਉਹ ਕਿਸੇ ਪੰਡਤ ਕੋਲ ਗਿਆ ਤੇ ਪੰਡਤ ਨੇ ਦੱਸਿਆ ਕਿ ਪੰਚਕਾਂ ਹਨ। ਬੱਸ ਫਿਰ ਕੀ ਸੀ, ਮਰੀ ਔਰਤ ਦੇ ਨਾਲ ਪੰਜ ਤੀਲਿਆਂ ਦਾ ਪੁਤਲਾ ਬਣਾ ਕੇ ਸਾੜ ਦਿੱਤਾ ਗਿਆ। ਭਾਣਾ ਦਾ ਰੱਬ ਦਾ ਪੰਦਰਾਂ ਕੁ ਦਿਨਾਂ ਬਾਅਦ ਉਸ ਔਰਤ ਦਾ ਘਰਵਾਲਾ ਚੱਲ ਵੱਸਿਆ। ਅਤੇ ਮਹੀਨਾ ਨਾ ਹੋਇਆ ਤੇ ਉਨ੍ਹਾਂ ਦੀ ਨੂੰਹ ਵੀ ਚੜ੍ਹਾਈ ਕਰ ਗਈ। ਹੁਣ ਤੁਸੀਂ ਆਪ ਸਮਝ ਲਉ। ਭਲਾ ਕੋਈ ਆਪਣੇ ਯਤਨਾਂ ਨਾਲ ਮੌਤ ਤੋਂ ਬੱਚ ਸਕਦਾ ਹੈ।

ਸਨਮੁੱਖ ਸਿੰਘ: ਬਿਲਕੁਲ ਨਹੀਂ....... ਮੌਤ ਅਟੱਲ ਹੈ..... ਇਸ ਸਚਾਈ ਬਾਰੇ ਬਾਣੀ ਤਾਂ ਬਿਆਨ ਕਰਦੀ ਹੈ:

**"ਜਿਸ ਕੀ ਪੂਜੇ ਅਉਧ ਤਿਸੈ ਕਉਣ ਰਾਖਈ॥**

**ਬੈਦਕ ਅਨਿਕ ਉਪਾਵ ਕਹਾ ਲਉ ਭਾਖਈ॥ (ਫੁਨਹੇ , ਅੰਗ ੧੩੬੩)**

ਰਾਜੇ ਪ੍ਰੀਕਸ਼ਤ ਨੇ ਮੌਤ ਤੋਂ ਬਚਣ ਲਈ ਆਪਣੇ ਮਹੱਲ ਦੇ ਚਾਰੇ ਪਾਸੇ ਸੈਨਿਕ ਤਾਇਨਾਤ ਕਰ ਦਿੱਤੇ ਸਨ... ਉਹ ਵੀ ਆਪਣੇ ਯਤਨਾਂ ਨਾਲ ਮੌਤ ਤੋਂ ਬਚ ਨਾ ਸਕਿਆ। ਇਸ ਦਾ ਦ੍ਰਿਸ਼ਟਾਂਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਲੋਕ ਸਹੁਸਕ੍ਰਿਤੀ ਵਿੱਚ ਦਰਜ ਕੀਤਾ ਹੈ:

**"ਬਹੁ ਜਤਨ ਕਰਤਾ ਬਲਵੰਤ ਕਾਰੀ, ਸੇਵੰਤ ਸੂਰਾ ਚਤੁਰ ਦਿਸਹ॥**

**ਬਿਖਮ ਥਾਨ ਬਸੰਤ ਊਚਹ, ਨਹ ਸਿਮਰੰਤ ਮਰਣੰ ਕਦਾਂਚਹ॥**

**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ॥ (੧੩੫੪)**

ਗੁਰਮੁਖ ਸਿੰਘ: ਮੁੱਕਦੀ ਗੱਲ ਪੰਚਕਾ ਅੰਧ ਵਿਸ਼ਵਾਸ਼ ਤੇ ਪਾਖੰਡ ਦਾ ਭਰਮ ਜਾਲ ਹਨ। ਇਨ੍ਹਾਂ ਦਾ ਸਿੱਖ ਮੱਤ ਦੇ ਸਿਧਾਂਤਾ ਨਾਲ ਦੂਰ ਦਾ ਵੀ ਸਬੰਧ ਨਹੀਂ ਹੈ। ਅੱਜ ਇਹ ਲੋੜ ਭਾਸਦੀ ਹੈ ਕਿ ਸਿੱਖਾਂ ਨੂੰ ਦੱਸਿਆ ਜਾਵੇ ਕਿ ਬਾਣੀ ਵਿੱਚ ਪੂਰਨ ਭਰੋਸਾ ਰੱਖਣ ਵਾਲਾ ਹੀ ਸਿੱਖ ਅਖਵਾ ਸਕਦਾ ਹੈ। ਜਦੋਂ ਗੁਰਦੁਆਰਿਆਂ 'ਚ ਹਰ ਰੋਜ਼ ਪ੍ਰਚਾਰ ਦੀ ਬਾਰਸ਼ ਸ਼ੁਰੂ ਹੋ ਜਾਵੇਗੀ, ਉਸ ਸਮੇਂ ਸੂਤਕ-ਪਾਤਕ, ਸਰਾਧਾਂ, ਕਰਵਾ ਚੌਥ ਦੇ ਵਰਤਾਂ, ਅਨਮੱਤ ਦੇ ਤਿਉਹਾਰ (ਰੱਖੜੀਆਂ, ਹੋਲੀਆਂ) ਮਨਾਉਣ ਅਤੇ ਪੰਚਕਾਂ ਦੇ ਭਰਮ ਜਾਲ ਟੁੱਟ ਜਾਵੇ ਗਾ ਅਤੇ ਹਰੇਕ ਸਿੱਖ ਨੂੰ ਇਹ ਯਾਦ ਰਹੇਗਾ:

"ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ

ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ॥" (ਵਡਹੰਸ ਕੀ ਵਾਰ, ੫੯੪)

ਸਨਮੁੱਖ ਸਿੰਘ ਦੀ ਪਤਨੀ ਦੁੱਧ ਲੈ ਆਉਂਦੀ ਹੈ ਤੇ ਉਹ ਪੀਣ ਲੱਗ ਪੈਂਦੇ ਹਨ।

—0—

# ਸਿਮਰੌ ਸ੍ਰੀ ਹਰਿਰਾਇ

*ਰਣਜੀਤ ਸਿੰਘ, ਸਟੇਟ ਤੇ ਨੈਸ਼ਨਲ ਅਵਾਰਡੀ*
*ਹੈਡਮਾਸਟਰ (ਸੇਵਾ ਮੁਕਤ)*
99155-15436

ਗੁਰੂ ਹਰਿਰਾਇ ਸਾਹਿਬ ਜੀ ਦੇ ਸਮੁੱਚੇ ਜੀਵਨ ਨੂੰ ਜੇ ਦੋ ਸ਼ਬਦਾਂ ਵਿੱਚ ਬਿਆਨ ਕਰਨਾ ਹੋਵੇ ਤਾਂ ਉਹਨਾਂ ਨੂੰ ਨਿਰਭਉ ਨਿਰਵੈਰ ਹੀ ਕਿਹਾ ਜਾ ਸਕਦਾ ਹੈ। ਸਾਰੀ ਉਮਰ ਉਹਨਾਂ ਨੇ ਕਿਸੇ ਦਾ ਡਰ ਨਹੀਂ ਮੰਨਿਆ ਕਿਸੇ ਨਾਲ ਵੈਰ ਨਹੀਂ ਕਮਾਇਆ। ਕਸੇ ਪ੍ਰਤੀ ਮਾੜਾ ਸ਼ਬਦ ਨਹੀਂ ਬੋਲਿਆ। ਵੱਡੇ ਭਰਾ ਧੀਰਮਲ ਨੇ ਡਰਾਵੇ ਵੀ ਦਿੱਤੇ। ਉਸ ਨੇ ਸਮੇਂ ਦੀ ਸਰਕਾਰ ਦਾ ਹੱਥ ਵੀ ਫੜਿਆ ਪਰ ਆਪ ਸ਼ਾਂਤ ਚਿੱਤ ਹੋ ਕੇ ਵਿਚਰਦੇ ਰਹੇ।

ਅਜਿਹੇ ਗੁਣਾਂ ਨਾਲ ਭਰਪੂਰ ਗੁਰੂ ਹਰਿਰਾਇ ਸਾਹਿਬ ਜੀ ਦਾ ਪ੍ਰਕਾਸ਼ ਕੀਰਤਪੁਰ ਵਿਖੇ 16 ਜਨਵਰੀ ਸੰਨ 1630 ਨੂੰ ਪਿਤਾ ਗੁਰਦਿਤਾ ਜੀ ਅਤੇ ਮਾਤਾ ਰਾਜ ਕੌਰ ਜੀ ਦੇ ਗ੍ਰਹਿ ਵਿਖੇ ਹੋਇਆ। ਕੀਰਤਪੁਰ ਨਗਰ ਵੀ ਬਾਬਾ ਗੁਰਦਿਤਾ ਜੀ ਨੇ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਹੁਕਮ ਨਾਲ ਵਸਾਇਆ ਸੀ। ਇਸੇ ਅਸਥਾਨ ਤੇ ਹੀ ਗੁਰੂ ਨਾਨਕ ਦੇਵ ਜੀ ਸਾਂਈ ਬੁੱਢਣ ਸ਼ਾਹ ਨੂੰ ਮਿਲੇ ਸਨ। ਜਨਮ ਸਮੇਂ ਆਪ ਦੇ ਦਾਦਾ ਗੁਰੂ ਹਰਿ ਗੋਬਿੰਦ ਜੀ ਅੰਮ੍ਰਿਤਸਰ ਵਿਖੇ ਸਨ। ਆਪ ਨੇ ਉਸ ਸਮੇਂ ਬਚਨ ਕੀਤਾ ਵੱਡੀ ਚੀਜ ਦਾ ਗਾਹਕ ਆਇਆ ਹੈ। ਖਬਰ ਮਿਲਦਿਆਂ ਹੀ ਗੁਰੂ ਹਰਿ ਗੋਬਿੰਦ ਸਾਹਿਬ ਕੀਰਤਪੁਰ ਵੱਲ ਚੱਲ ਪਏ। ਬਾਲਕ ਨੂੰ ਗੋਦ ਵਿੱਚ ਲੈ ਕੇ ਅਸੀਸਾਂ ਦਿੱਤੀਆਂ ਤੇ ਨਾਮ ਹਰਿਰਾਇ ਰੱਖਿਆ ਅਤੇ ਫੁਰਮਾਇਆ ਕਿ ਇਹ ਧਰਤੀ ਦਾ ਭਾਰ ਹੌਲਾ ਕਰਨ ਲਈ ਹੀ ਸੰਸਾਰ ਤੇ ਆਏ ਹਨ। ਦੋ ਮਹੀਨੇ ਗੁਰੂ ਹਰਿ ਗੋਬਿੰਦ ਜੀ ਕੀਰਤਪੁਰ ਹੀ ਰਹੇ।

ਗੁਰੂ ਹਰਿ ਗੋਬਿੰਦ ਜੀ ਨੇ ਸਿੱਖ ਮੱਤ ਦੇ ਪ੍ਰਚਾਰ ਲਈ ਚਾਰ ਕੇਂਦਰ ਬਣਾਏ ਸਨ। ਇਹ ਚਾਰੇ ਕੇਂਦਰ ਬਾਬਾ ਗੁਰਦਿਤਾ ਜੀ ਦੀ ਰਹਿਨੁਮਾਈ ਹੇਠਾਂ ਪ੍ਰਚਾਰ ਕਰਦੇ ਸਨ। ਇਹਨਾਂ ਨੇ ਪਹਾੜੀ ਅਤੇ ਦੂਰ ਦੁਰਾਡੇ ਇਲਾਕਿਆਂ ਵਿੱਚ ਸਿੱਖ ਮੱਤ ਦਾ ਪ੍ਰਚਾਰ ਕੀਤਾ। ਇਸ ਪ੍ਰਚਾਰ ਸਦਕਾ ਲੋਕਾਂ ਵਿੱਚ ਐਸੀ ਜੁਰਅਤ ਪੈਦਾ ਹੋਈ ਕਿ ਸਭ ਨੇ ਦਿੱਲੀ ਵੱਲ ਵੇਖਣਾ ਹੀ ਛੱਡ ਦਿੱਤਾ। ਇੱਥੋਂ ਤੱਕ ਕਿ ਰਾਜੇ ਵੀ ਗੁਰੂ ਜੀ ਪਾਸ ਹੀ ਆਪਣੇ ਸਫੀਰ ਤੇ ਦੂਤ ਭੇਜਦੇ ਸਨ। ਬਾਬਾ ਗੁਰਦਿਤਾ ਜੀ ਨੇ ਪ੍ਰਚਾਰ ਦੇ ਕਾਰਜਾਂ ਨੂੰ ਇਤਨਾਂ ਸੰਗਠਤ ਕਰ ਦਿੱਤਾ ਸੀ ਕਿ ਪ੍ਰਚਾਰਕ ਵੀ ਜੁਰਅਤ ਦੀ ਮੂਰਤ ਤੇ ਸ਼ਰਧਾ ਵਿੱਚ ਭਿੱਜੇ ਹੋਏ ਸਨ।

ਗੁਰੂ ਹਰਿ ਗੋਬਿੰਦ ਸਾਹਿਬ ਹਰਿ ਰਾਇ ਜੀ ਨੂੰ ਹਰ ਵਕਤ ਆਪਦੇ ਨਾਲ ਰੱਖਦੇ ਤੇ ਆਪ ਹੀ ਉਹਨਾਂ ਨੂੰ ਪੜ੍ਹਾਈ ਲਿਖਾਈ, ਸ਼ਸਤਰ ਵਿੱਦਿਆ, ਘੋੜ ਸਵਾਰੀ ਆਦਿ ਦੀ ਸਿਖਲਾਈ ਦਿੰਦੇ। ਜਦੋਂ ਕੀਰਤਨ ਹੁੰਦਾ, ਵਾਰਾਂ ਗਾਈਆਂ ਜਾਂਦੀਆਂ ਜਾਂ ਕਥਾ ਵਿਚਾਰਾਂ ਹੁੰਦੀਆਂ ਤਾਂ ਉਹਨਾਂ ਨੂੰ ਕੋਲ ਹੀ ਬਿਠਾਉਂਦੇ। ਹਰਿ ਰਾਇ ਜੀ ਹਰ ਵਕਤ ਸੇਵਾ ਲਈ ਤੱਤਪਰ ਰਹਿੰਦੇ। ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਨਿਮਰਤਾ, ਦਲੇਰੀ, ਸਿੱਖਾਂ ਨਾਲ ਪਿਆਰ ਤੇ ਸੰਜਮ ਦੀ ਛਾਪ ਹਰ ਸਮੇਂ (ਗੁਰੂ) ਹਰਿਰਾਇ ਜੀ ਤੇ ਪੈ ਰਹੀ ਸੀ।ਆਪ ਗੁਰੂ ਜੀ ਦੇ ਹਰ ਬਚਨ ਉਤੇ ਪਹਿਰਾ ਦਿੰਦੇ। ਇੱਕ ਸਮੇਂ ਆਪ ਗੁਰੂ ਜੀ ਨਾਲ ਬਾਗਾਂ ਦੀ ਸੈਰ ਨੂੰ ਜਾ ਰਹੇ ਸਨ ਇੱਕ ਖਿੜਿਆ ਹੋਇਆ ਖੂਬਸੂਰਤ ਫੁੱਲ ਆਪ ਜੀ ਦੇ ਦਾਮਨ ਨਾਲ ਅੜ ਕੇ ਡਿੱਗ ਪਿਆ।ਦਾਦਾ ਗੁਰੂ ਹਰਿ ਗੋਬਿੰਦ ਜੀ ਨੇ ਸਮਝਾਇਆ ਦਾਮਨ ਸੰਕੋਚ ਕੇ ਚੱਲੋ। ਜੇ ਜਾਮਾ ਵੱਡਾ ਪਹਿਨਿਆ ਹੋਵੇ ਤਾਂ ਸੰਭਲ ਕੇ ਚੱਲੋ। ਭਾਵ ਇਹ ਵੀ ਸੀ ਕਿ ਜੋ ਕੁੱਝ ਪ੍ਰਾਪਤ ਹੋ ਜਾਵੇ ਤਾਂ ਉਸਨੂੰ ਜਰਨਾ ਸਿੱਖੋ। ਇਹ ਬਚਨ ਆਪ ਨੇ ਸਾਰੀ ਉਮਰ ਪੱਲੇ ਬੰਨ ਲਿਆ

ਅਤੇ ਸੰਜਮੀ ਜੀਵਨ ਧਾਰੀ ਰੱਖਿਆ।

ਗੁਰੂ ਹਰਿ ਗੋਬਿੰਦ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਉਣ ਤੇ ਸੰਗਤਾਂ ਦੇ ਦੀਵਾਨ ਵਿੱਚ ਹੀ ਜੋਤੀ ਜੋਤ ਸਮਾਉਣ ਦੀ ਗੱਲ ਕਹੀ ਤੇ ਨਾਲ ਹੀ ਹੁਕਮ ਕੀਤਾ – ਧਰਹੁ ਅਨੰਦ, ਨ ਕੀਜਹਿ ਸ਼ੋਕ। ਗੁਰਿਆਈ ਦੀ ਜੁੰਮੇਵਾਰੀ ਆਪਣੇ ਛੋਟੇ ਪੋਤਰੇ ਗੁਰੂ ਹਰਿਰਾਇ ਜੀ ਨੂੰ ਦਿੱਤੀ। ਉਸ ਵਕਤ ਆਪ ਦੀ ਉਮਰ 14 ਵਰ੍ਹੇ ਸੀ ਅਤੇ ਮਾਰਚ 1644 ਦੀ ਤਿੰਨ ਤਰੀਕ ਸੀ।

ਗੁਰਗੱਦੀ ਤੇ ਬਿਰਾਜਮਾਨ ਹੋਣ ਉਪਰੰਤ ਆਪ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ ਯਕੀਨ ਦੇ ਘਰ ਰਹੋ! ਸਤਿਨਾਮ ਜੱਪੋ। ਕਾਮ ਕ੍ਰੋਧ ਲੋਭ ਨੂੰ ਨੇੜੇ ਨਾ ਆਉਣ ਦਿਉ। ਸ਼ੁਭ ਕਰਮ ਕਰੋ ਤੇ ਮਾੜੇ ਕਰਮਾਂ ਨੂੰ ਨੇੜੇ ਨਾ ਆਉਣ ਦਿਉ। ਸੱਚੀ ਤੇ ਸੁੱਚੀ ਕਿਰਤ ਕਰੋ ਨਿੱਕੀ ਨਿੱਕੀ ਗੱਲ ਤੇ ਝਗੜੇ ਨਾ ਕਰੋ। ਮਾਂ ਬਾਪ ਦੀ ਸੇਵਾ ਵੀ ਭਗਤੀ ਦਾ ਰੂਪ ਹੈ। ਘਰ ਵਿੱਚ ਹੀ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ। ਮਨੁੱਖਾ ਦੇਹੀ ਦੁਰਲਭ ਹੈ। ਵਿਸ਼ੇ ਵਿਕਾਰਾਂ ਵਿੱਚ ਪੈ ਕੇ ਜੀਵਨ ਦੀ ਬਾਜੀ ਨਾ ਹਾਰੋ। ਨਾਮ ਜੱਪਣਾ ਤੇ ਗਿਆਨ ਪ੍ਰਾਪਤ ਕਰਨਾ ਧਰਮ ਦੇ ਮੁੱਖ ਅੰਗ ਹਨ। ਕ੍ਰਿਤ ਵਿੱਚੋ ਦਸਵੰਧ ਜਰੂਰ ਕੱਢੋ। ਇਸ ਤਰ੍ਹਾਂ ਜੀਵਨ ਸੁਖੀ ਬਤੀਤ ਹੋਵੇਗਾ ਤੇ ਸਫਲ ਹੋਵੇਗਾ।

ਗੁਰੂ ਹਰਿਰਾਇ ਸਾਹਿਬ ਦਾ ਨਿਤ ਕਰਮ ਹੀ ਸਾਰਿਆਂ ਲਈ ਪ੍ਰੇਰਣਾ ਸਰੋਤ ਸੀ। ਆਪ ਪਹਿਰ ਰਹਿੰਦੀ ਰਾਤ ਉਠਦੇ ਇਸ਼ਨਾਨ ਕਰਦੇ ਤੇ ਫਿਰ ਨਿਤਨੇਮ ਤੇ ਸਿਮਰਨ ਵਿੱਚ ਮਨ ਜੋੜਦੇ। ਫਿਰ ਸੰਗਤ ਵਿੱਚ ਆ ਕੇ ਰਬਾਬੀਆਂ ਪਾਸੋਂ ਕੀਰਤਨ ਸਰਵਣ ਕਰਦੇ, ਅਰਦਾਸ ਹੁੰਦੀ ਤੇ ਫਿਰ ਲੰਗਰ ਵਿੱਚ ਪੁੱਜਦੇ। ਪਹਿਲਾਂ ਸਾਰੀ ਸੰਗਤ ਨੂੰ ਪ੍ਰਸ਼ਾਦਾ ਛਕਾਉਂਦੇ ਤੇ ਫਿਰ ਆਪ ਛਕਦੇ। ਕੁੱਝ ਸਮਾਂ ਅਰਾਮ ਕਰਦੇ ਤੇ ਫਿਰ ਸ਼ਿਕਾਰ ਲਈ ਜਾਂਦੇ। ਸ਼ਿਕਾਰ ਜਿਉਂਦਾ ਹੀ ਫੜ ਕੇ ਲਿਆਉਂਦੇ ਜੇ ਕੋਈ ਜਖਮੀ ਵੀ ਹੋ ਜਾਂਦਾ ਤਾਂ ਉਸਦਾ ਇਲਾਜ ਵੀ ਕਰਦੇ। ਫਿਰ ਸ਼ਾਮ ਨੂੰ ਕਥਾ ਵਿਚਾਰਾਂ ਹੁੰਦੀਆਂ। ਵੱਡੇ ਵੱਡੇ ਵਿਦਵਾਨ ਵੀ ਆਪ ਦੇ ਦਰਬਾਰ ਵਿੱਚ ਆਉਂਦੇ। ਗਿਆਨ ਅੰਮ੍ਰਿਤ ਦੀ ਵਰਖਾ ਹੁੰਦੀ। ਫਿਰ ਬਾਗਾਂ ਵਿੱਚ ਸੈਰ ਕਰਨ ਜਾਂਦੇ। ਬੱਚਿਆਂ ਨੂੰ ਇਕੱਠਿਆਂ ਕਰਕੇ ਉਪਦੇਸ਼ ਦਿੰਦੇ। ਰੱਖ ਵਿੱਚ ਜਾ ਕੇ ਪੰਛੀਆਂ ਨੂੰ ਚੋਗਾ ਆਦਿ ਪਾਉਂਦੇ ਤੇ ਸਾਂਭ ਸੰਭਾਲ ਕਰਦੇ। ਉਪਰੰਤ ਸ਼ਫ਼ਾਖਾਨੇ ਵਿੱਚ ਜਾਂਦੇ ਤੇ ਰੋਗੀਆਂ ਨੂੰ ਦਵਾ ਦਾਰੂ ਦਿੰਦੇ।

ਗੁਰੂ ਹਰਿਰਾਇ ਸਾਹਿਬ ਦੇ ਦਵਾਖਾਨੇ ਵਿੱਚ ਬਹੁਤ ਕੀਮਤੀ ਤੇ ਦੁਰਲਭ ਦਵਾਈਆਂ ਮੌਜੂਦ ਸਨ। ਜਦੋਂ ਸ਼ਾਹਜਹਾਨ ਦੇ ਪੁੱਤਰ ਦਾਰਾ ਸ਼ਿਕੋਹ ਨੂੰ ਕਿਸੇ ਨੇ ਖਾਣੇ ਵਿੱਚ ਸ਼ੇਰ ਦੀ ਮੁੱਛ ਦਾ ਵਾਲ ਖੁਆ ਦਿੱਤਾ ਤਾਂ ਉਹ ਬਹੁਤ ਤੜਫਨ ਲੱਗਾ। ਜੋ ਕੀਮਤੀ ਦਵਾਈਆਂ ਸ਼ਾਹੀ ਹਕੀਮਾਂ ਨੇ ਲਿਖ ਕੇ ਦਿੱਤੀਆਂ ਉਹ ਕਿਤੋਂ ਨਾ ਮਿਲੀਆਂ। ਸ਼ਾਹ ਜਹਾਨ ਨੇ ਆਪਣੇ ਏਲਚੀ ਗੁਰੂ ਹਰਿਰਾਇ ਸਾਹਿਬ ਕੋਲ ਭੇਜੇ। ਗੁਰੂ ਸਾਹਿਬ ਨੇ ਉਹ ਸਾਰੀਆਂ ਦਵਾਈਆਂ ਜੋ ਸ਼ਾਹੀ ਹਕੀਮਾਂ ਨੇ ਲਿਖ ਕੇ ਦਿੱਤੀਆਂ, ਭੇਜ ਦਿੱਤੀਆਂ। ਦਾਰਾ ਸ਼ਿਕੋਹ ਨੇ ਉਹ ਦਵਾਈਆਂ ਲਈਆਂ ਤੇ ਨੌ ਬਰ ਨੌ ਹੋ ਗਿਆ। ਉਸ ਦੇ ਮਨ ਵਿੱਚ ਗੁਰੂ ਸਾਹਿਬ ਲਈ ਸਤਿਕਾਰ ਪਹਿਲਾਂ ਨਾਲੋਂ ਵੀ ਵੱਧ ਗਿਆ।

ਸੰਨ 1646 ਵਿੱਚ ਪੰਜਾਬ ਦੇ ਵਿੱਚ ਅਜਿਹਾ ਕਾਲ ਪਿਆ ਕਿ ਲੋਕ ਇੱਕ ਇੱਕ ਬੁਰਕੀ ਤੋਂ ਆਤਰ ਹੋਣ ਲੱਗੇ। ਗੁਰੂ ਹਰਿ ਰਾਇ ਸਾਹਿਬ ਨੇ ਸੰਗਤਾਂ ਨੂੰ ਹੁਕਮ ਭੇਜੇ ਕਿ ਘਰ ਘਰ ਲੰਗਰ ਲਗਾ ਦਿਉ। ਜਿੱਥੇ ਵੀ ਧਰਮਸ਼ਾਲਾ ਕਾਇਮ ਸੀ ਲੰਗਰ ਲਗਾਉਣ ਦਾ ਹੁਕਮ ਦੇ ਦਿੱਤਾ। ਲੰਗਰ ਸਬੰਧੀ ਆਪ ਦਾ ਉਚੇਚਾ ਹੁਕਮ ਸੀ ਕੇਵਲ ਸਮੇਂ ਸਿਰ ਜਾਂ ਦੋ ਵਕਤ ਹੀ ਪ੍ਰਸ਼ਾਦਾ ਨਹੀਂ ਦੇਣਾ ਸਗੋਂ ਜਦੋਂ ਵੀ ਕੋਈ ਆ ਜਾਵੇ ਉਸ ਨੂੰ ਪਿਆਰ ਨਾਲ ਪ੍ਰਸ਼ਾਦਾ ਛਕਾਇਆ ਜਾਵੇ। ਆਪ ਜੀ ਨੇ ਲੰਗਰ ਵਰਤਾਉਣ ਤੋਂ ਪਹਿਲਾਂ ਨਗਾਰਾ ਵਜਾਉਣ ਦੀ ਮਰਯਾਦਾ ਵੀ ਚਲਾਈ ਤਾਂ ਜੋ ਦੂਰ ਬੈਠੇ ਲੋਕ ਵੀ ਨਗਾਰਾ ਸੁਣ ਕੇ ਲੰਗਰ ਛਕਣ ਆ ਸਕਣ। ਆਪ ਨੇ ਇਹ ਵੀ ਹੁਕਮ ਕੀਤਾ ਕਿ ਹਰ ਸਿੱਖ ਆਪਣੇ ਵਿੱਤ ਅਨੁਸਾਰ ਲੰਗਰ ਵਿੱਚ ਅੰਨ ਧਨ ਜਾਂ ਕੋਈ ਵੀ ਰਸਦ ਜਰੂਰ ਪਾਵੇ। ਆਪ ਨੇ ਇਹ ਵੀ ਹੁਕਮ ਦੇ ਰੱਖਿਆ ਕਿ ਜੇਕਰ ਕੋਈ ਮੰਸਦ ਦਸਵੰਧ ਦੀ ਰਕਮ ਲੰਗਰ ਤੇ ਜਾਂ ਲੋੜਵੰਦਾਂ ਤੇ ਖਰਚ ਕਰ ਦੇਵੇਗਾ ਤਾਂ ਉਹ ਦਸਵੰਧ ਵੀ ਸਿੱਧਾ ਸਾਨੂੰ ਪਹੁੰਚਿਆ ਹੀ ਸਮਝਿਆ ਜਾਵੇਗਾ। ਆਪ ਨੇ ਦਸਵੰਧ ਦੀ ਰਕਮ ਵਿੱਚੋ ਹੀ ਕਈ ਖੂਹ, ਸਰੋਵਰ ਤੇ ਤਲਾਬ ਲਗਵਾਏ ਤਾਂ ਜੋ ਪਾਣੀ ਦੀ ਕਮੀ ਨੂੰ ਪੂਰਾ ਕੀਤਾ ਜਾ ਸਕੇ।

ਸਮੇਂ ਦੇ ਨਾਲ ਨਾਲ ਦੇਸ਼ ਦੇ ਰਾਜਸੀ ਹਾਲਾਤ ਬੜੀ ਤੇ

ਜ਼ੀ ਨਾਲ ਬਦਲ ਰਹੇ ਸਨ। ਔਰੰਗਜੇਬ ਨੇ ਆਪਣੇ ਬਾਪ ਨੂੰ ਤੇ ਭਰਾਵਾਂ ਨੂੰ ਮਾਰ ਮੁਕਾਉਣ ਮਗਰੋਂ ਤਖਤ ਹਾਸਲ ਕਰਨ ਵਿੱਚ ਸਫਲਤਾ ਪ੍ਰਾਪਤ ਕੀਤੀ। ਉਸ ਨੇ ਆਪਣੇ ਆਪ ਨੂੰ ਇਸਲਾਮ ਦਾ ਰਾਖਾ ਅਤੇ ਹਿੰਦੋਸਤਾਨ ਨੂੰ ਇਸਲਾਮੀ ਸ਼ਰਹ ਦਾ ਘਰ ਬਨਾਉਣ ਦਾ ਐਲਾਨ ਕੀਤਾ। ਔਰੰਗਜੇਬ ਨੇ ਅਜੇ ਤੁਖਤ ਸੰਭਾਲਿਆ ਹੀ ਸੀ ਕਿ ਗੁਰੂ ਹਰਿਰਾਇ ਸਾਹਿਬ ਦੇ ਵੱਡੇ ਭਰਾ ਧੀਰਮਲ ਨੇ ਸ਼ਿਕਾਇਤ ਕੀਤੀ ਕਿ ਮੈਂ ਵੱਡਾ ਭਰਾ ਹਾਂ ਗੁਰਗੱਦੀ ਤੇ ਮੇਰਾ ਹੱਕ ਬਣਦਾ ਹੈ ਤੇ ਮੈਨੂੰ ਮੇਰਾ ਹੱਕ ਦਿਵਾਇਆ ਜਾਵੇ। ਫਿਰ ਦਾਰਾ ਸ਼ਿਕੋਹ ਦੀ ਮੱਦਦ ਦਾ ਇਲਜਾਮ ਲਾ ਕੇ ਸ਼ਿਕਾਇਤ ਕੀਤੀ। ਔਰੰਗਜੇਬ ਨੇ ਆਪਣੇ ਏਲਚੀ ਰਾਹੀਂ ਪੱਤਰ ਭੇਜ ਕੇ ਗੁਰ ਸਾਹਿਬ ਨੂੰ ਦਿੱਲੀ ਦਰਬਾਰ ਵਿਖੇ ਪੇਸ਼ ਹੋਣ ਦਾ ਹੁਕਮ ਕੀ... ਸੰਗਤ ਵਿੱਚ ਇਸ ਪੱਤਰ ਤੇ ਵਿਚਾਰ ਕਰਨ ਉਪਰੰਤ ਆਏ ਹੋਏ ਏਲਚੀ ਨੂੰ ਦਿੱਲੀ ਨਾ ਜਾਣ ਦਾ ਫੈਸਲਾ ਸੁਣਾ ਦਿੱਤਾ। ਇਸ ਨਾਲ ਬਾਦਸ਼ਾਹ ਬੜਾ ਕ੍ਰੋਧਿਤ ਹੋਇਆ। ਅਖੀਰ ਰਾਜਾ ਜੈ ਸਿੰਘ ਦੀ ਸਲਾਹ ਨਾਲ ਨਿਮ੍ਰਤਾ ਭਰਿਆ ਪੱਤਰ ਲਿਖਿਆ। ਗੁਰੂ ਸਾਹਿਬ ਨੇ ਆਪਣੇ ਵੱਡੇ ਸਪੁੱਤਰ ਬਾਬਾ ਰਾਮ ਰਾਇ ਨੂੰ ਦਿੱਲੀ ਭੇਜਣ ਦਾ ਫੈਸਲਾ ਕੀਤਾ। ਕੁੱਝ ਵਿਦਵਾਨ ਮਸੰਦ ਅਤੇ 25 ਕੁੰ ਘੋੜ ਸਵਾਰ ਵੀ ਨਾਲ ਭੇਜੇ ਅਤੇ ਤਾਕੀਦ ਕੀਤੀ ਕਿ ਉਥੇ ਜਾ ਕੇ ਕੇਵਲ ਗੁਰੂ ਨਾਨਕ ਦੇਵ ਜੀ ਸਿੱਖੀ ਦਾ ਨਾਂ ਹੀ ਰੋਸ਼ਨ ਕਰਨਾ। ਅਕਾਲ ਪੁਰਖ ਤੋਂ ਛੁੱਟ ਕਿਸੇ ਹੋਰ ਦਾ ਓਟ ਆਸਰਾ ਨਹੀਂ ਲੈਣਾ।

ਬਾਬਾ ਰਾਮ ਰਾਇ ਜੀ ਦੇ ਦਿੱਲੀ ਪਹੁੰਚਣ ਤੇ ਬਾਦਸ਼ਾਹ ਨੇ ਆਦਰ ਮਾਨ ਕੀਤਾ। ਬਾਦਸ਼ਾਹ ਦੇ ਸਾਰੇ ਸ਼ੰਕਿਆਂ ਦਾ ਉਤਰ ਬਾਬਾ ਰਾਮ ਰਾਇ ਨੇ ਬਾਖੂਬੀ ਦਿੱਤਾ। ਬਾਦਸ਼ਾਹ ਉਤੇ ਰਾਮ ਰਾਇ ਦੀ ਵਿਦਵਤਾ ਦਾ ਬੜਾ ਡੂੰਘਾ ਅਸਰ ਪਿਆ। ਬਹੁਤ ਸਾਰੇ ਵਿਦਵਾਨ ਕਾਜ਼ੀ ਤੇ ਮੁੱਲਾਂ ਮੌਲਾਨੇ ਵੀ ਹਾਜ਼ਰ ਸਨ। ਬਾਦਸ਼ਾਹ ਨੇ ਕਰਾਮਾਤਾਂ ਦਿਖਾਉਣ ਲਈ ਕਿਹਾ ਤਾਂ ਬਾਬਾ ਰਾਮ ਰਾਏ ਜੀ ਗੁਰੂ ਆਸ਼ੇ ਤੋਂ ਥਿੜਕ ਗਏ ਅਤੇ ਕਰਾਮਾਤਾਂ ਦਿਖਾ ਕੇ ਬਾਦਸ਼ਾਹ ਨੂੰ ਖੁਸ਼ ਕਰਨ ਵਿੱਚ ਲੱਗੇ ਰਹੇ। ਸਿੱਖ ਇਤਿਹਾਸ ਨੇ 72 ਕਰਾਮਾਤਾਂ ਦਾ ਜ਼ਿਕਰ ਕੀਤਾ ਹੈ। ਅਖੀਰ ਔਰੰਗਜੇਬ ਨੇ ਗੁਰੂ ਨਾਨਕ ਦੇਵ ਜੀ ਦੀ ਆਸਾ ਕੀ ਵਾਰ ਦੀ ਬਾਣੀ ਦੇ ਇੱਕ ਸਲੋਕ ਮਿੱਟੀ ਮੁਸਲਮਾਨ ਕੀ ............ ਦੇ ਅਰਥ ਪੁੱਛੇ। ਬਾਬਾ ਰਾਮ ਰਾਇ ਵਰਗੇ ਵਿਦਵਾਨ ਲਈ ਅਰਥ ਸਮਝਾਉਣੇ ਕੋਈ ਮੁਸ਼ਕਿਲ ਕੰਮ ਨਹੀਂ ਸੀ ਪਰ ਬਾਦਸ਼ਾਹ ਨਾਲ ਬਣਿਆ ਅਸਰ ਰਸੂਖ ਕਾਇਮ ਰੱਖਣ ਲਈ ਆਪ ਨੇ ਇਹ ਕਹਿ ਦਿੱਤਾ ਕਿ ਗੁਰੂ ਨਾਨਕ ਸਾਹਿਬ ਨੇ ਤਾਂ ਮਿੱਟੀ ਬੇਈਮਾਨ ਕੀ ............ ਲਿਖਿਆ ਹੈ ਪਰ ਲਿਖਾਰੀ ਦੀ ਗਲਤੀ ਨਾਲ ਮੁਸਲਮਾਨ ਲਿਖਿਆ ਗਿਆ ਹੈ। ਇਹ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ। ਜਦੋਂ ਗੁਰੂ ਪਿਤਾ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਆਪ ਨੇ ਹੁਕਮ ਭੇਜ ਦਿੱਤਾ ਕਿ ਅੱਜ ਤੋਂ ਬਾਅਦ ਰਾਮ ਰਾਇ ਸਾਡੇ ਮੱਥੇ ਨਾ ਲੱਗੇ ਜਿੱਧਰ ਮੂੰਹ ਹੈ ਉਧਰ ਹੀ ਚਲਾ ਜਾਵੇ। ਇਹ ਸੁਣ ਕੇ ਔਰੰਗਜੇਬ ਖੁਸ਼ ਹੋਇਆ ਕਿ ਘਰ ਵਿੱਚ ਫੁੱਟ ਪੈ ਗਈ ਹੈ ਤੇ ਇਸ ਫੁੱਟ ਨੂੰ ਹੋਰ ਪੱਕਾ ਕਰਨ ਲਈ ਉਸ ਨੇ ਰਾਮ ਰਾਇ ਨੂੰ ਦੂਨ ਦੇ ਇਲਾਕੇ ਵਿੱਚ ਇੱਕ ਵੱਡੀ ਜਗੀਰ ਦੇ ਦਿੱਤੀ ਤੇ ਆਪਣਾ ਵੱਖਰਾ ਡੇਰਾ ਬਨਾਉਣ ਲਈ ਕਿਹਾ। ਜਿਸ ਨੂੰ ਅੱਜ ਕੱਲ ਡੇਹਰਾਦੂਨ ਆਖਦੇ ਹਨ।

ਰਾਮ ਰਾਇ ਹੁਣ ਇਸ ਕੋਸ਼ਿਸ਼ ਵਿੱਚ ਸੀ ਕਿ ਕਿਸੇ ਤਰ੍ਹਾਂ ਸ਼ਾਹੀ ਰੋਅਬ ਦੀ ਮੱਦਦ ਨਾਲ ਮੈਂ ਗੁਰਿਆਈ ਦੀ ਗੱਦੀ ਸੰਭਾਲ ਲਵਾਂਗਾ। ਔਰੰਗਜੇਬ ਵੀ ਇਸ ਤਾਕ ਵਿੱਚ ਸੀ ਕਿ ਮੈਂ ਰਾਮ ਰਾਇ ਨੂੰ ਗੱਦੀ ਤੇ ਬਿਠਾ ਕੇ ਆਪਣਾ ਹੱਥ ਠੋਕਾ ਬਣਾ ਲਵਾਂਗਾ ਅਤੇ ਇਸ ਤਰੀਕੇ ਨਾਲ ਪੰਜਾਬ ਦੇ ਹਿੰਦੂ ਤੇ ਸਿੱਖਾਂ ਨੂੰ ਇਸਲਾਮ ਦੇ ਦਾਇਰੇ ਵਿੱਚ ਲੈ ਆਵਾਂਗਾ। ਇਹਨਾਂ ਸਾਰੇ ਹਲਾਤਾਂ ਨੂੰ ਮਹਿਸੂਸ ਕਰਕੇ ਗੁਰੂ ਹਰਿ ਰਾਇ ਸਾਹਿਬ ਨੇ ਪ੍ਰਚਾਰ ਮੁਹਿੰਮ ਨੂੰ ਤੇਜ ਕਰ ਦਿੱਤਾ ਤਾਂ ਜੋ ਸੰਗਤਾਂ ਨੂੰ ਔਰੰਗਜੇਬ ਦੀਆਂ ਸਾਜਸ਼ਾਂ ਤੋਂ ਜਾਣੂ ਕਰਵਾਇਆ ਜਾ ਸਕੇ। ਆਪ ਨੇ ਕੀਰਤਪੁਰ ਤੋਂ ਦੁਆਬੇ ਰਾਹੀਂ ਹੋ ਕੇ ਕਰਤਾਰਪੁਰ, ਖਡੂਰ ਸਾਹਿਬ, ਗੋਇੰਦਵਾਲ, ਅੰਮ੍ਰਿਤਸਰ ਤੇ ਸ੍ਰੀ ਗੋਬਿੰਦਪੁਰ ਆਦਿ ਇਲਾਕਿਆਂ ਵਿੱਚ ਪ੍ਰਚਾਰ ਕਰਕੇ ਸਿੱਖਾਂ ਵਿੱਚ ਉਤਸ਼ਾਹ ਪੈਦਾ ਕੀਤਾ। ਭਾਈ ਫੇਰੂ ਜੀ ਨੇ ਵੀ ਇਹਨਾਂ ਇਲਾਕਿਆਂ ਵਿੱਚ ਡਟ ਕੇ ਪ੍ਰਚਾਰ ਕੀਤਾ।

ਇਸ ਤੋਂ ਬਾਅਦ ਆਪ ਨੇ ਮਾਲਵੇ ਦੇ ਇਲਾਕੇ ਵਿੱਚ ਪ੍ਰਚਾਰਕ ਦੌਰੇ ਸ਼ੁਰੂ ਕੀਤੇ। ਇੱਥੇ ਭਾਈ ਬਹਿਲੋ, ਭਾਈ ਭਗਤੂ, ਭਾਈ ਪੰਜਾਬਾ ਤੇ ਭਾਈ ਭੂੰਦੜ ਆਦਿ ਮੁੱਖੀ ਸਿੱਖਾਂ ਨੇ ਬੜੇ ਜੋਰ ਸ਼ੋਰ ਨਾਲ ਪ੍ਰਚਾਰ ਕੀਤਾ। ਇਸ ਇਲਾਕੇ ਵਿੱਚ ਫੂਲ ਤੇ ਸੰਦਲੀ ਜੋ ਚੌਧਰੀ ਕਾਲੇ ਦੇ ਭਤੀਜੇ ਸਨ, ਨੂੰ ਪ੍ਰਚਾਰ

ਵਿੱਚ ਲਾਇਆ ਤੇ ਗੁਰੂ ਸਾਹਿਬ ਨੇ ਇਹਨਾਂ ਨੂੰ ਫੁੱਲ ਵਾਂਗ ਟਹਿਕਣ ਤੇ ਸੰਦਲ ਵਾਂਗ ਮਹਿਕਣ ਲਈ ਕਿਹਾ। ਬਾਅਦ ਵਿੱਚ ਗੁਰੂ ਸਾਹਿਬ ਦੀ ਬਖਸ਼ਿਸ਼ ਨਾਲ ਇਹਨਾਂ ਦੀ ਸੰਤਾਨ ਨੇ ਰਾਜ ਕੀਤਾ। ਇਸੇ ਤਰ੍ਹਾਂ ਭਾਈ ਭਗਤੂ ਦੇ ਪੁੱਤਰ ਜੀਵਨ ਤੇ ਗੌਰਾ ਨੇ ਬਠਿੰਡੇ ਦੇ ਇਲਾਕੇ ਵਿੱਚ ਸਿੱਖੀ ਦੀ ਮਹਿਕ ਨੂੰ ਫੈਲਾਇਆ।

ਪੋਠਾਹਾਰ ਵੱਲ ਕਾਬਲ ਤੋਂ ਘੋੜਿਆਂ ਤੇ ਮੇਵਿਆਂ ਦਾ ਵਪਾਰ ਕਰਨ ਵਾਲੇ ਸਿੱਖ ਵੀ ਨਾਲ ਨਾਲ ਸਿੱਖੀ ਦਾ ਪ੍ਰਚਾਰ ਕਰਦੇ ਰਹੇ। ਇਸੇ ਤਰ੍ਹਾਂ ਪੰਜਾਬ ਤੋਂ ਬਾਹਰ ਵੀ ਭਗਤ ਭਗਵਾਨ ਤੇ ਸੁਥਰੇ ਸ਼ਾਹ ਵਰਗੇ ਮਸੰਦ ਸਿੱਖ ਜੱਥੇਬੰਦੀ ਨੂੰ ਮਜਬੂਤ ਕਰ ਰਹੇ ਸਨ। ਇਸ ਤਰ੍ਹਾਂ ਸਿੱਖੀ ਦੀ ਲਹਿਰ ਪੂਰੇ ਹਿੰਦੋਸਤਾਨ ਵਿੱਚ ਫੈਲਦੀ ਜਾ ਰਹੀ ਸੀ ਤੇ ਪੰਜਾਬ ਇਸ ਦਾ ਕੇਂਦਰ ਸੀ।

ਸਿੱਖ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਲਈ ਆਪ ਨੇ ਤਿੰਨ ਬਖਸ਼ਿਸ਼ਾਂ ਭਾਵ ਪ੍ਰਚਾਰ ਕੇਂਦਰ ਕਾਇਮ ਕੀਤੇ। ਹਰ ਇੱਕ ਬਖਸ਼ਿਸ਼ ਇੱਕ ਪ੍ਰਸਿੱਧ ਉਦਾਸੀ ਸਿੱਖ ਦੀ ਨਿਗਰਾਨੀ ਹੇਠ ਸੀ। ਇਹ ਗੁਰਸਿੱਖ ਸਨ ਭਾਈ ਸੁਥਰੇ ਸ਼ਾਹ, ਭਾਈ ਭਗਤ ਭਗਵਾਨ ਤੇ ਭਾਈ ਫੇਰੂ ਜੀ।

ਗੁਰੂ ਹਰਿਰਾਏ ਸਾਹਿਬ ਨੇ ਆਪਣਾ ਅੰਤਮ ਸਮਾਂ ਨੇੜੇ ਜਾਣ ਕੇ ਆਪਣੀ ਥਾਂ ਆਪਣੇ ਛੋਟੇ ਸਾਹਿਬਜਾਦੇ (ਗੁਰੂ) ਹਰਿ ਕ੍ਰਿਸ਼ਨ ਸਾਹਿਬ ਨੂੰ ਸਾਰੀ ਸੰਗਤ ਦੇ ਸਾਹਮਣੇ ਗੁਰਿਆਈ ਬਖਸ਼ਿਸ਼ ਕੀਤੀ। ਉਸ ਸਮੇਂ ਆਪ ਦੀ ਉਮਰ ਸਵਾ ਪੰਜ ਸਾਲ ਦੀ ਸੀ ਅਤੇ ਅਕਤੂਬਰ 1661 ਦੀ 6 ਤਰੀਕ ਸੀ।

ਗੁਰੂ ਹਰਿਰਾਏ ਸਾਹਿਬ ਨੇ ਭਾਵੇਂ ਬਾਣੀ ਦੀ ਰਚਨਾ ਨਹੀਂ ਕੀਤੀ ਪਰ ਆਪਣੇ ਜੀਵਨ ਕਾਲ ਵਿੱਚ ਉਹਨਾਂ ਨੂੰ ਜੋ ਉਪਦੇਸ਼ ਦਿੱਤੇ ਜਾਂ ਜੋ ਸਾਖੀਆਂ ਮਿਲਦੀਆਂ ਹਨ ਉਹਨਾਂ ਤੋਂ ਇਹ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਦਰਸਾਏ ਮਾਰਗ ਤੇ ਆਦਰਸ਼ ਨੂੰ ਪਰਫੁੱਲਤ ਕਰਨ ਲਈ ਉਹਨਾਂ ਨੇ ਕੀ ਕੁੱਝ ਕੀਤਾ। ਗੁਰੂ ਪਾਤਸ਼ਾਹ ਨੇ ਜੋ ਉਪਦੇਸ਼ ਉਸ ਸਮੇਂ ਦੇ ਰਾਜਿਆਂ ਨੂੰ ਦਿੱਤਾ ਉਸ ਦਾ ਵਰਨਣ ਕਰਦੇ ਹੋਏ ਮੈਕਾਲਫ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਸਮਝਾਇਆ ਕਿ ਰਾਜਾ ਹੋ ਕੇ ਕਿਸੇ ਨੂੰ ਰੋਹਬ ਨਾ ਦਿਖਾਉ। ਰਾਜੇ ਦਾ ਵਿਲਾਸੀ ਹੋਣਾ ਰਾਜ ਦੀ ਤਬਾਹੀ ਦਾ ਕਾਰਨ ਹੈ। ਰਾਜ ਦੀ ਆਮਦਨ ਲੋਕ ਭਲਾਈ ਦੇ ਕਾਰਜਾਂ ਲਈ ਵਰਤੀ ਜਾਵੇ। ਰਾਜਿਆਂ ਨੇ ਗੁਰੂ ਪਾਤਸ਼ਾਹ ਅੱਗੇ ਸੀਸ ਨਿਵਾਇਆ। ਇਹਨਾਂ ਰਾਜਿਆਂ ਵਿੱਚ ਰਾਜਾ ਤਾਰਾ ਚੰਦ ਤੇ ਰਾਜਾ ਦੀਪ ਚੰਦ ਵੀ ਸ਼ਾਮਲ ਸਨ।

ਭਾਈ ਪ੍ਰੂੰਗਰ ਜੋ ਗਰੀਬ ਸਿੱਖ ਸੀ ਪਰ ਆਏ ਗਏ ਦੀ ਵਿੱਤ ਅਨੁਸਾਰ ਫਿਰ ਵੀ ਸੇਵਾ ਕਰਦਾ ਸੀ। ਇੱਕ ਵਾਰ ਇੱਕ ਸਾਧੂਆਂ ਦੀ ਟੋਲੀ ਆਈ ਉਹ ਭਾਈ ਪ੍ਰੂੰਗਰ ਦੀ ਸੇਵਾ ਤੋਂ ਬਹੁਤ ਪ੍ਰਭਾਵਤ ਹੋਈ। ਉਹਨਾਂ ਦੇ ਕੋਲ ਇੱਕ ਰਸਾਇਣ ਦੀ ਡੱਬੀ ਸੀ ਜਿਸ ਨਾਲ ਸੋਨਾ ਬਣਾਇਆ ਜਾ ਸਕਦਾ ਸੀ। ਉਹਨਾਂ ਨੇ ਇਹ ਡੱਬੀ ਭਾਈ ਪ੍ਰੂੰਗਰ ਨੂੰ ਦੇ ਦਿੱਤੀ ਤੇ ਕਿਹਾ ਕਿ ਤੇਰਾ ਜੀਵਨ ਸੌਖਾ ਹੋ ਜਾਵੇਗਾ ਪਰ ਭਾਈ ਪ੍ਰੂੰਗਰ ਨੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਮੇਰੇ ਗੁਰੂ ਦਾ ਹੁਕਮ ਹੈ ਕਿ ਸੱਚੀ ਤੇ ਸੁੱਚੀ ਕਿਰਤ ਨਾਲ ਹੀ ਗੁਜਾਰਾ ਕਰਨਾ ਹੈ।

ਜਦੋਂ ਸੰਗਤਾਂ ਦਾ ਦੀਵਾਨ ਲੱਗਦਾ ਤਾਂ ਗੁਰੂ ਸਾਹਿਬ ਉਹਨਾਂ ਦੇ ਸ਼ੰਕੇ ਵੀ ਨਵਿਰਤ ਕਰਦੇ। ਸਿੱਖਾਂ ਨੇ ਗੁਰੂ ਸਾਹਿਬ ਤੋਂ ਪੁੱਛਿਆ ਕਿ ਸੁਹਣਾ ਕੌਣ ਹੈ ਤੇ ਕਸੁਹਣਾ ਕੌਣ ਹੈ। ਗੁਰੂ ਜੀ ਕਹਿਣ ਲੱਗੇ ਜਿਸ ਪਾਸ ਸ਼ੀਤਲਤਾ ਹੈ, ਹਿਰਦੇ ਦੀ ਠੰਡਕ ਹੈ ਤੇ ਸ਼ਾਂਤ ਚਿਤ ਹੈ ਉਹ ਸੁਹਣਾ ਹੈ ਤੇ ਜੋ ਸਦਾ ਉਤੇਜਿਤ ਰਹਿੰਦਾ ਹੈ ਤੇ ਸਾਜਸ਼ਾਂ ਘੜਦਾ ਹੈ ਉਹ ਕਸੁਹਣਾ ਹੈ। ਮੁਕਤਾ ਕੌਣ ਹੈ ਪੁੱਛਣ ਤੇ ਮਹਾਰਾਜ ਨੇ ਕਿਹਾ ਜਿਸ ਨੂੰ ਦੁੱਖ ਸੁੱਖ ਵਿੱਚ ਪ੍ਰਮਾਤਮਾ ਯਾਦ ਰਹੇ ਉਹ ਮੁਕਤਾ ਹੈ। ਜਦੋਂ ਸਿੱਖਾਂ ਨੇ ਪੁੱਛਿਆ ਕਿ ਪਾਪਾਂ ਦਾ ਮੂਲ ਕੀ ਹੈ ਤਾਂ ਆਪ ਨੇ ਫੁਰਮਾਇਆ ਲੋਭ ਹੀ ਪਾਪਾਂ ਦਾ ਮੂਲ ਹੈ। ਸਿੱਖਾਂ ਨੇ ਪੁੱਛਿਆ ਕਿ ਕਿਹੜੀ ਅਰਦਾਸ ਥਾਂਇ ਪੈਂਦੀ ਹੈ ਤਾਂ ਗੁਰੂ ਸਾਹਿਬ ਨੇ ਕਿਹਾ ਜੋ ਅਰਦਾਸ ਸ਼ੁੱਧ ਹਿਰਦੇ ਨਾਲ ਹੋਵੇ ਤੇ ਸਭ ਦੇ ਭਲੇ ਲਈ ਹੋਵੇ ਉਹੀ ਥਾਈਂ ਪੈਂਦੀ ਹੈ। ਯਾਤਰਾ ਦੇ ਅਸੂਲ ਦ੍ਰਿੜਾਉਂਦੇ ਹੋਏ ਆਪ ਨੇ ਸੰਗਤਾਂ ਨੂੰ ਫੁਰਮਾਇਆ ਕਿ ਸਫਰ ਤੇ ਚਲਦਿਆਂ ਕੀਰਤਨ ਕਰਦੇ ਜਾਉ। ਗੁਰੂ ਜਸ ਗਾਉ। ਹਾਸਾ ਠੱਠਾ ਨਾ ਕਰੋ। ਪੜਾਅ ਕਰਦਿਆਂ ਦੀਵਾਨ ਸਜਾਉ ਤੇ ਗੁਰੂ ਉਪਦੇਸ਼ ਤੇ ਬਾਣੀ ਸੁਣੋ।

ਗੁਰਬਾਣੀ ਦੇ ਸਤਿਕਾਰ ਪ੍ਰਤੀ ਆਪ ਕਿਨੇ ਤਤਪਰ ਸਨ ਇਸ ਗੱਲ ਦਾ ਪਤਾ ਇਸ ਘਟਨਾ ਤੋਂ ਲੱਗਦਾ ਹੈ ਇੱਕ

*ਬਾਕੀ ਸਫਾ 42 'ਤੇ*

# ਧਰਤੀ 'ਤੇ ਸਵਰਗ ਉਸਾਰ ਸਕਦੈ
# 'ਸਰਬੱਤ ਦੇ ਭਲੇ' ਦਾ ਸੰਕਲਪ

*ਅਮਰੀਕ ਸਿੰਘ ਸ਼ੇਰ ਖਾਂ*
*98157-58466*

ਸਮੁੱਚਾ ਬ੍ਰਹਿਮੰਡ ਅਕਾਲ-ਪੁਰਖ ਪਰਮਾਤਮਾ ਦੀ ਐਸੀ ਸੁੱਚੀ ਕਿਰਤ ਹੈ ਜਿਸਨੂੰ ਸਾਜਣ ਤੋਂ ਬਾਦ ਪ੍ਰਭੂ-ਪਿਆਰਾ ਆਪ ਇਹਦੇ ਕਣ-ਕਣ ਵਿੱਚ ਬਿਰਾਜਮਾਨ ਹੋ ਗਿਆ। ਐਸੇ ਹਵਾਲੇ ਲਗਭਗ ਸਾਰੇ ਹੀ ਰੂਹਾਨੀ ਫਕੀਰਾਂ ਦੀ ਬੋਲ-ਬਾਣੀ ਚੋਂ ਆਮ ਪੜ੍ਹਨ-ਸੁਣਨ ਨੂੰ ਮਿਲ ਜਾਂਦੇ ਹਨ। ਗੁਰਬਾਣੀ ਨੇ ਵੀ 'ਬਲਿਹਾਰੀ ਕੁਦਰਤ ਵਸਿਆ' ਕਹਿ ਕੇ ਇਸ ਤੱਥ ਦੀ ਨਿੱਗਰ ਪੁਸ਼ਟੀ ਕੀਤੀ ਹੈ।

ਜੇ ਸੱਚਮੁੱਚ ਹੀ ਪ੍ਰਭੂ-ਪਿਆਰਾ ਇਸ ਕੁਦਰਤ ਦਾ ਹਿੱਸਾ ਹੈ ਤਾਂ ਅਸੀਂ ਧਰਮੀ ਕਹਾਉਣ ਵਾਲੇ ਲੋਕ ਫਿਰ ਇਸ ਕੁਦਰਤ ਨੂੰ ਤੰਗ-ਪ੍ਰੇਸ਼ਾਨ ਕਰਨ ਦਾ ਕੋਈ ਤਰੀਕਾ ਹੱਥੋਂ ਕਿਉਂ ਨਹੀਂ ਜਾਣ ਦਿੰਦੇ? ਕੁਦਰਤ ਦੇ ਨੇਮਾਂ ਚ ਵਿਘਨ ਪਾਉਣ ਦਾ ਸਿੱਧਾ ਮਤਲਬ ਹੈ: ਕਰਤੇ ਜਾਂ ਕਾਦਰ ਨੂੰ ਪ੍ਰੇਸ਼ਾਨ ਕਰਨਾ; ਉਹਦੇ ਬਣਾਏ ਨੇਮਾਂ ਦੀ ਭੰਨ-ਤੋੜ ਕਰਨੀ। ਕਰਤੇ ਤੇ ਕ੍ਰਿਤ ਦਾ ਆਪਸ ਵਿੱਚ ਹਮੇਸ਼ਾ ਡੂੰਘਾ ਸੰਬੰਧ ਹੁੰਦੈ। ਜੇ ਅਸੀਂ 'ਕ੍ਰਿਤ' ਨੂੰ ਹਾਨੀ ਪਹੁੰਚਾਵਾਂਗੇ ਤਾਂ ਵਾਜਬ ਹੈ ਕਿ ਸੰਬੰਧਿਤ ਕ੍ਰਿਤ ਦਾ ਕਰਤਾ ਨਰਾਜ਼ ਹੋਵੇਗਾ। ਸੋ, ਸੁਭਾਵਿਕ ਤੌਰ ਤੇ ਧਰਮੀ ਪੁਰਸ਼ਾਂ ਦਾ ਇਹ ਪਹਿਲਾ ਫਰਜ਼ ਬਣਦਾ ਹੈ ਕਿ ਉਹ ਕਰਤੇ ਦੀਆਂ ਕ੍ਰਿਤਾਂ ਜਾਂ ਸਿਰਜਣਾਵਾਂ ਨੂੰ ਵੀ ਉਨੀ ਹੀ ਅਹਿਮੀਅਤ ਦੇਣ, ਜਿੰਨੀ ਉਹ 'ਕਰਤੇ' ਨੂੰ ਦੇਣ ਵਿੱਚ ਵਿਸ਼ਵਾਸ਼ ਰੱਖਦੇ ਹਨ।

ਗੁਰਮਤਿ ਫਲਸਫੇ ਦੇ ਜਗਮਗਾਉਣ ਤੋਂ ਪਹਿਲਾਂ ਵੀ ਇਸ ਸੰਸਾਰ ਚ ਕਿਸੇ ਨਾ ਕਿਸੇ ਰੂਪ ਚ ਸੱਚ ਦੀ ਰੌਸ਼ਨੀ ਵੰਡੀ ਜ਼ਰੂਰ ਜਾ ਰਹੀ ਸੀ ਭਾਵੇਂ ਕਿ ਗੁਰਮਤਿ ਰਾਹ ਦੇ ਪਾਂਧੀਆਂ ਨੇ ਇਸ ਰੌਸ਼ਨੀ ਨੂੰ ਹੋਰ ਪ੍ਰਜਵੱਲਤ ਕਰਨ ਵਿੱਚ ਅਹਿਮ ਭੂਮਿਕਾ ਨਿਭਾਈ। ਸਾਡੇ ਹਿੰਦੁਸਤਾਨੀ ਸਮਾਜ ਚ 'ਵਾਸੁਦੇਵ ਕਟੁੰਬਕਮ' ਦਾ ਸੰਕਲਪ ਬੜੇ ਸੁੰਦਰ ਰੂਪ ਚ ਸਦੀਆਂ ਤੋਂ ਪ੍ਰਚੱਲਤ ਰਿਹੈ। ਬੇਸ਼ੱਕ ਪੁਜਾਰੀ ਵਰਗ ਨੇ ਇਸਦੇ ਆਭਾ-ਮੰਡਲ ਨੂੰ ਪੂਰੀ ਤਰ੍ਹਾਂ ਵਿਗਸਣ ਦਾ ਮੌਕਾ ਨਾ ਦਿੱਤਾ। ਇਸ 'ਵਾਸੁਦੇਵ ਕਟੁੰਬਕਮ' ਦੇ ਸੰਸਕ੍ਰਿਤ ਮੁਹਾਵਰੇ ਨੂੰ ਜੇ ਪੰਜਾਬੀ ਵਿੱਚ ਉਲਥਾਉਣ ਲਈ ਸਭ ਤੋਂ ਸੁੰਦਰ ਸੰਕਲਪ ਦੇਣ ਦੀ ਕੋਸ਼ਿਸ਼ ਕਰੀਏ ਤਾਂ 'ਸਰਬੱਤ ਦੇ ਭਲੇ' ਤੋਂ ਵੱਡਾ ਕੋਈ ਹੋਰ ਸੰਕਲਪ ਸਾਹਮਣੇ ਨਹੀਂ ਆਉਂਦਾ।

ਜਿਹੜੇ ਲੋਕ 'ਸਰਬੱਤ ਦੇ ਭਲੇ' ਨੂੰ ਸਿਰਫ ਮਨੁੱਖੀ-ਜੀਵਾਂ ਤੱਕ ਹੀ ਸੀਮਤ ਕਰੀ ਬੈਠੇ ਨੇ, ਉਹ ਹਾਲੇ ਗੁਰਮਤਿ ਦੇ ਅਸਲ ਪਾਂਧੀ ਨਹੀਂ ਬਣੇ। 'ਸਰਬੱਤ ਦਾ ਭਲਾ' ਸੰਕਲਪ ਬ੍ਰਹਿਮੰਡੀ ਸੋਚ ਦਾ ਲਖਾਇਕ ਹੈ। ਮਨੁੱਖੀ ਸ਼੍ਰੇਣੀ ਤੋਂ ਇਲਾਵਾ ਚਾਰੋਂ ਹੀ ਖਾਣੀਆਂ ਅੰਡਜ, ਜੇਰਜ, ਸੇਤਜ ਤੇ ਉਤਭੁਜ ਤੋਂ ਪੈਦਾ ਹੋਈ ਹਰ ਤਰ੍ਹਾਂ ਦੀ ਕ੍ਰਿਤ ਨੂੰ ਕਾਦਰ ਦੀ ਸਾਜੀ ਕੁਦਰਤ ਮੰਨ ਕੇ ਆਪਣੇ ਆਪ ਨੂੰ ਇਸ ਸਮੁੱਚਤਾ ਵਿੱਚ ਫਿੱਟ ਕਰਦਿਆਂ ਸਹਿ-ਹੋਂਦ ਵਾਲਾ ਜੀਵਨ ਜਿਊਣਾ ਹੀ ਅਸਲ 'ਸਰਬੱਤ ਦੇ ਭਲੇ' ਦੀ ਭਾਵਨਾ ਹੈ।

ਸਾਡੀ ਤ੍ਰਾਸਦੀ ਇਹ ਹੈ ਕਿ ਅਸੀਂ ਜਿਸ ਟਾਹਣੀ ਤੇ ਬੈਠੇ ਹਾਂ, ਓਸੇ ਨੂੰ ਹੀ ਵੱਢੀ ਜਾ ਰਹੇ ਹਾਂ। ਇਸ ਤੋਂ ਵੀ ਹਾਸੋ-ਹੀਣੀ ਗੱਲ ਇਹ ਹੈ ਕਿ ਓਸੇ ਸ਼ਾਖਾ ਨੂੰ ਵੱਢ ਕੇ ਫਿਰ ਉਹਦੇ ਤੋਂ ਮਿੱਠੇ ਫਲਾਂ ਦੀ ਵਿਅਰਥ ਆਸ ਵੀ ਲਾਈ ਬੈਠੇ ਹੁੰਦੇ ਹਾਂ। ਹਾਲਾਤ ਐਸੇ ਬਦਤਰ ਨੇ ਕਿ ਆਪਣੇ ਆਪ ਨੂੰ ਧਰਮੀ ਕਹਾਉਣ ਵਾਲੇ

ਤੇ ਰੋਜ਼ਾਨਾ ਸਵੇਰੇ ਤਬਲਿਆਂ-ਛੈਣਿਆਂ ਨਾਲ 'ਆਸਾ ਦੀ ਵਾਰ' ਚ 'ਬਲਿਹਾਰੀ ਕੁਦਰਤ ਵਸਿਆ' ਦੀ ਸਦ ਗਾਉਣ ਵਾਲੇ ਵੀ ਅਨੇਕਾਂ ਵਾਰ ਹੱਥਾਂ ਚ ਆਰੇ ਤੇ ਕੁਹਾੜੀਆਂ ਫੜੀ ' ਬਲਿਹਾਰੀ ਕੁਦਰਤ' ਨੂੰ ਛਾਂਗਣ ਦੇ ਰਾਹ ਪਏ ਹੁੰਦੇ ਹਨ। ਹਾਲੇ ਵੀ ਸਾਡੇ ਚੋਂ ਬਹੁਤਿਆਂ ਨੂੰ ਏਨੀ ਕੁ ਵੀ ਸਮਝ ਨਹੀਂ ਆਈ ਕਿ ਜਿਹੜੇ ਰੁੱਖ ਅਸੀਂ ਦਿਨ ਰਾਤ ਵੱਢੀ ਜਾ ਰਹੇ ਹਾਂ, ਇਹਨਾਂ ਦੁਆਰਾ ਛੱਡੀ ਆਕਸੀਜਨ ਹੀ ਸਾਡੀ ਜੀਵਨ-ਦਾਤੀ ਹੈ ਤੇ ਸਾਡਾ ਇੱਕ-ਇੱਕ ਸਾਹ ਇਹਨਾਂ ਰੁੱਖ-ਬੂਟਿਆਂ ਦਾ ਮੁਥਾਜ ਹੈ।

ਧਰਮ ਦੇ ਨਾਂ ਤੇ ਦੂਜੇ ਜੀਵਾਂ ਤੇ ਢਾਹੀ ਜਾਂਦੀ ਹਿੰਸਾ ਨੂੰ ਵੀ ਕਿਸੇ ਵੀ ਪੱਖ ਤੋਂ ਜਾਇਜ਼ ਨਹੀਂ ਠਹਿਰਾਇਆ ਜਾ ਸਕਦਾ। 'ਜੀਓ ਤੇ ਜੀਣ ਦਿਓ' ਦੀ ਨੀਤੀ ਜੇ ਸਮੁੱਚੇ ਰੂਪ ਚ ਅਮਲ ਚ ਆ ਜਾਵੇ ਤਾਂ ਧਰਤੀ ਤੋਂ ਇਲਾਵਾ ਕਿਧਰੇ ਹੋਰ ਸਵਰਗ ਢੂੰਢਣ ਦੀ ਲੋੜ ਨਾ ਰਹਿ ਜਾਵੇ। ਧਰਮ ਦੇ ਨਾਂ ਤੇ ਖੂਨ-ਖਰਾਬਾ ਕਰਨਾ, ਮਨੁੱਖ ਵੱਲੋਂ ਮਨੁੱਖਤਾ ਦਾ ਕਤਲ ਕਰਨਾ ਸਿਰੇ ਦਾ ਉਜੱਡ-ਪੁਣਾ ਹੈ। ਐਸੇ ਮਨੁੱਖਾਂ ਦੇ ਮੂੰਹ ਚੋਂ ਨਿਕਲਿਆ 'ਸਰਬੱਤ ਦਾ ਭਲਾ' ਸਿਰਫ ਜ਼ਹਿਰੀਲੀ-ਕਰੂਲੀ ਕਰਨ ਸਮਾਨ ਹੈ। ਐਸੇ ਰਾਖਸ਼ੀ ਮਨੁੱਖ ਧਰਮ ਦੇ ਚੋਲੇ ਚ ਘੁੰਮਣ ਵਾਲੇ ਨਿਰੇ ਸ਼ੈਤਾਨ ਹਨ ਭਾਵੇਂ ਕਿ ਉਹਨਾਂ ਨੇ ਲਿਬਾਸ ਕਿਸੇ ਵੀ ਧਰਮ-ਵਿਸ਼ੇਸ਼ ਦਾ ਪਹਿਨ ਰੱਖਿਆ ਹੋਵੇ। ਗੁਰੂ ਅਰਜੁਨ ਸਾਹਿਬ ਸੱਚੇ ਪਾਤਸ਼ਾਹ ਨੂੰ ਜਦ ਕਿਸੇ ਜਗਿਆਸੂ ਨੇ ਪੁੱਛਿਆ ਸੀ ਕਿ ਪਾਤਸ਼ਾਹ! ਅਸਲ ਧਰਮ ਕਿਹੜਾ ਹੈ? ਕਿਹੜੇ ਧਰਮ ਨੂੰ ਮੰਨੀਏਂ?

ਪਾਤਸ਼ਾਹ ਦਾ ਸਪੱਸ਼ਟ ਜਵਾਬ ਸੀ: ਸਰਬ ਧਰਮ ਮਹਿ ਸ੍ਰੇਸਟ ਧਰਮੁ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

ਭਾਵ ਹਰੀ-ਪਰਮਾਤਮਾ ਦਾ ਨਾਮ ਜਪਣਾ ਤੇ ਪਵਿੱਤਰ ਕਰਮ ਕਮਾਉਣੇ ਹੀ ਸਭ ਤੋਂ ਉੱਤਮ ਧਰਮ ਹੈ। ਸਾਡੀ ਬਦਕਿਸਮਤੀ ਹੈ ਕਿ ਏਨੇ ਸ੍ਰੇਸ਼ਠ ਵਿਚਾਰਾਂ ਦੀ ਰੌਸ਼ਨੀ ਮਿਲਣ ਦੇ ਬਾਵਜੂਦ ਅਸੀਂ ਅਮਲੀ ਪੱਧਰ ਤੇ ਬੜੇ ਹੀਣੇ ਮਨੁੱਖ ਹਾਂ। ਪਿਛਲੇ ਸਮਿਆਂ ਚ 1947 ਦੀ ਵੰਡ ਦੇ ਦੁਖਾਂਤ ਵੇਲੇ ਵੀ ਕੁਝ ਵਿਰਲੀਆਂ ਗੁਰਮੁਖੀ-ਰੂਹਾਂ ਨੂੰ ਛੱਡ ਬਹੁਤੇ ਜਨੂੰਨੀਆਂ ਨੇ ਮੌਤ ਦਾ ਪੂਰਾ ਤਾਂਡਵ ਮਚਾਇਆ। ਇਹ ਜਨੂੰਨੀ ਹਿੰਦੂ, ਮੁਸਲਿਮ, ਸਿੱਖ ਹਰ ਮੱਤ-ਮਤਾਂਤਰ ਨਾਲ ਸੰਬੰਧਿਤ ਸਨ। ਜੇ ਉਪਰੋਕਤ ਤਿੰਨੋਂ ਮੱਤਾਂ ਵਾਲੇ ਇੱਕ ਦੂਜੇ ਨੂੰ ਵੱਢ ਰਹੇ ਸਨ ਤਾਂ ਚੌਥੀ ਸਲਤਨਤ ਕਹਾਉਣ ਵਾਲੇ ਈਸਾਈ-ਮੱਤੀਆਂ ਨੇ ਵੀ ਕੋਈ ਭਲੀ ਨਹੀਂ ਗੁਜ਼ਾਰੀ। ਉਹਨਾਂ ਦਾ ਰੋਲ ਵੀ ਨਿਰੇ ਤਮਾਸ਼ਬੀਨਾਂ ਤੋਂ ਵਧ ਕੇ ਕੁਝ ਨਹੀਂ ਸੀ।

ਸੰਨ 1984 ਨੂੰ ਦਿੱਲੀ ਚ ਵਾਪਰੀ ਸਿੱਖ ਨਸਲ-ਕੁਸ਼ੀ ਵਕਤ ਵੀ ਇਹੀ ਕੁਝ ਵਾਪਰਿਆ ਤੇ ਫਿਰ ਇੱਕਵੀਂ ਸਦੀ ਦੀ ਸ਼ੁਰੂਆਤ ਭਾਵ 2002 ਈ: 'ਚ ਗੁਜਰਾਤ ਪ੍ਰਾਂਤ ਨੇ ਵੀ ਧਰਮ ਦੇ ਨਾਂ ਤੇ ਐਸੀ ਕਤਲੋਗਾਰਤ ਹੀ ਵੇਖੀ।

ਆਓ। ਪਾਖੰਡੀ ਨਾ ਹੋ ਕੇ ਅਸਲ ਧਰਮੀ ਬਣੀਏ। ਐਸੇ ਧਰਮੀ, ਜੈਸੇ ਹਜ਼ਾਰਾਂ ਸਾਲ ਪਹਿਲਾਂ ਕਿਸੇ ਰੱਬੀ ਰੂਹ ਨੇ 'ਵਾਸੁਦੇਵ ਕਟੁੰਬਕਮ' ਕਹਿ ਕੇ ਸਾਡਾ ਰਾਹ ਰੁਸ਼ਨਾਇਆ ਸੀ। ਉਸ ਤੋਂ ਬਾਦ ਗੁਰੂ ਨਾਨਕ ਸਾਹਿਬ ਤੇ ਪੰਚਮ ਪਾਤਸ਼ਾਹ ਜਿਹੀਆਂ ਰੱਬੀ ਰੂਹਾਂ ਨੇ ਧਰਮ ਦੀ ਅਸਲ ਪਰਿਭਾਸ਼ਾ ਸਾਡੇ ਸਨਮੁੱਖ ਚਿੱਟੇ ਦਿਨ ਵਾਂਗ ਮੂਰਤੀਮਾਨ ਕਰ ਕੇ ਰੱਖ ਦਿੱਤੀ। ਚਾਰੋਂ ਪੁੱਤਾਂ ਸਮੇਤ ਪੂਰਾ ਸਰਬੰਸ ਵਾਰ ਕੇ ਵੀ ਕਲਗੀਧਰ ਪਾਤਸ਼ਾਹ ਸਾਨੂੰ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦਾ ਸੰਦੇਸ਼ ਦੇ ਰਹੇ ਹਨ।

ਲੰਗਰ-ਪੰਗਤ ਪ੍ਰਥਾ, ਸਰੋਵਰ-ਇਸ਼ਨਾਨ, ਸੰਗਤੀ ਰੂਪ ਚ ਬੈਠਣਾ, ਹਰ ਆਏ ਗਏ ਦੀ ਯਥਾ-ਸ਼ਕਤਿ ਸੇਵਾ, ਸ਼ਰਨ ਆਇਆਂ ਦੀ ਲਾਜ, ਬਿਰਦ ਕੀ ਪੈਜ, ਚਿੜੀ-ਜਨੌਰ ਤੇ ਗਊ-ਗਰੀਬ ਦੀ ਰੱਖਿਆ, ਕਲ-ਕਲ ਕਰਦੀਆਂ ਨਦੀਆਂ ਦੇ ਸੰਗੀਤ ਚ ਕਾਵਿ-ਉਚਾਰਣ ਪਰੰਪਰਾ ਆਦਿ ਸਭ ਪਰੰਪਰਾਵਾਂ 'ਸਰਬੱਤ ਦੇ ਭਲੇ' ਦੀਆਂ ਲਖਾਇਕ ਹੀ ਤਾਂ ਹਨ। ਲੋੜ, ਸਿਰਫ ਇਹਨਾਂ ਮਹਾਨ ਰਵਾਇਤਾਂ ਨੂੰ ਫਿਰ ਤੋਂ ਮਹਿਸੂਸ ਕਰਨ ਦੀ ਹੈ।

ਕਾਸ਼! ਅਸੀਂ ਇਹਨਾਂ ਮਹਾਨ ਸੰਕਲਪਾਂ ਤੇ ਪਰੰਪਰਾਵਾਂ ਨੂੰ ਧੁਰ ਅੰਦਰੋਂ ਮਹਿਸੂਸ ਕਰ ਸਕੀਏ।

—0—

# ਕੂੜੁ ਅਮਾਵਸ ਸਚੁ ਚੰਦਰਮਾ ਦੀਸੈ ਨਾਹੀ ਕਹ ਚੜਿਆ

*ਜਸਵੰਤ ਸਿੰਘ ਜੈਪੁਰ*
*0646222006*

ਦਾਸ ਨੂੰ ਕੁੱਝ ਦਿਨ ਪਹਿਲਾਂ ਪੰਜਾਬ 'ਚ ਕਿਸੇ ਰਿਸ਼ਤੇਦਾਰ ਦੀ ਸ਼ਾਦੀ ਵਿੱਚ ਸ਼ਾਮਲ ਹੋਣ ਦਾ ਮੌਕਾ ਮਿਲਿਆ। ਵਾਪਸੀ ਵੇਲੇ ਲੁਧਿਆਣੇ ਤੋਂ ਜੈਪੁਰ ਅੰਮ੍ਰਿਤਸਰ ਵਾਲੀ ਗੱਡੀ ਫੜੀ। ਏ.ਸੀ. ਦੀਆਂ ਸੀਟਾਂ ਬੁੱਕ ਸਨ। ਜਦ ਦਾਸ ਆਪਣੀ ਸੀਟ 'ਤੇ ਗਿਆ ਤਾਂ ਓਥੇ ਪਹਿਲਾਂ ਹੀ ਕੁੱਝ ਯਾਤਰੀ ਬੈਠੇ ਹੋਏ ਸਨ। ਉਨ੍ਹਾਂ ਵਿੱਚ ਦੋ ਉਧੇੜ ਉਮਰ ਦੀਆਂ ਔਰਤਾਂ, ਬਜ਼ੁਰਗ ਮੇਰੇ ਵਰਗਾ ਵੀਰ ਤੇ ਨੌਜਵਾਨ ਬੱਚੀਆਂ ਸਵਾਰ ਸਨ। ਥੋੜ੍ਹੀ ਦੇਰ ਬਾਅਦ ਸਾਡੀ ਗੱਲਬਾਤ ਸ਼ੁਰੂ ਹੋਈ। ਕਿਥੋਂ ਆਏ ਹੋ, ਕਿੱਥੇ ਜਾਣਾ ਹੈ, ਕੀ ਕਰਦੇ ਹੋ ਆਦਿ। ਬਜ਼ੁਰਗ ਤੇ ਬੀਬੀਆਂ ਬਿਆਸ ਸਤਿਸੰਗ ਦੀ ਸੇਵਾ ਨਿਭਾ ਕੇ ਵਾਪਸ ਜੈਪੁਰ ਆ ਰਹੇ ਸਨ। ਨੌਜਵਾਨ ਬੱਚੀਆਂ ਜਿਨ੍ਹਾਂ ਵਿੱਚ ਕੋਈ 40 ਦੇ ਕਰੀਬ ਯਾਤਰੀ ਸਨ, ਮਹਿੰਦੀ ਪੁਰ ਵਾਲੇ ਬਾਲਾ ਜੀ ਦੇ ਮੰਦਿਰ (ਜੋ ਕਿ ਬਾਂਦੀ ਕੁਈ ਦੇ ਨਜ਼ਦੀਕ ਪੈਂਦਾ ਹੈ ਤੇ ਜ਼ਿਲ੍ਹਾ ਭਰਤਪੁਰ (ਰਾਜਸਥਾਨ) ਵਿੱਚ ਸਥੀਤ ਹੈ) ਦੇ ਦਰਸ਼ਨ ਕਰਨ ਲਈ ਜਾ ਰਹੇ ਸਨ।

ਇਹ ਸਾਰਾ ਕੁੱਝ ਜਾਣ ਕੇ ਮੈਂ ਆਪਣਾ ਹਾਸਾ ਨਾ ਰੋਕ ਸਕਿਆ। ਮੇਰੇ ਚੇਹਰੇ 'ਤੇ ਮੁਸਕਰਾਹਟ ਵੇਖਕੇ ਬੀਬੀਆਂ ਨੇ ਮੇਰੀ ਮੁਸਕਰਾਹਟ ਦਾ ਕਾਰਨ ਪੁੱਛਿਆ। ਦਾਸ ਨੇ ਜਵਾਬ ਦਿੱਤਾ, ਅੱਜ ਵਿਗਿਆਨ ਦੇ ਯੁੱਗ ਵਿੱਚ ਰੱਬ ਜਾਂ ਪ੍ਰਮਾਤਮਾ ਕਹਿ ਲਓ, ਦੀ ਭਾਲ ਵਿੱਚ ਅਸੀਂ ਭਟਕਦੇ ਫਿਰਦੇ ਹਾਂ। ਪਰ ਅੱਜ ਤੱਕ ਨਹੀਂ ਲੱਭਿਆ, ਤੇ ਨਾਂ ਲੱਭਣ ਦੀ ਉਮੀਦ ਹੈ।

ਦਾਸ ਨੇ ਫਿਰ ਬੀਬੀਆਂ ਨੂੰ ਪੁੱਛਿਆ, ਤੁਹਾਡਾ ਗੁਰੂ ਤੁਹਾਨੂੰ ਕੀ ਦਸਦਾ ਹੈ? ਬੀਬੀਆਂ ਨੇ ਜਵਾਬ ਦਿੱਤਾ ਕਿ ਮਹਾਰਾਜ ਜੀ ਕਹਿੰਦੇ ਹਨ ਕਿ ਤੁਸੀਂ ਮੇਰੇ ਕੋਲ ਕਿਉਂ ਆਉਂਦੇ ਹੋ, ਪ੍ਰਮਾਤਮਾ ਤਾਂ ਤੁਹਾਡੇ ਵਿੱਚ ਹੀ ਵੱਸਦਾ ਹੈ। ਮੈਂ ਮੁਸਕਰਾ ਕੇ ਕਿਹਾ ਕਿ ਉਹ ਠੀਕ ਹੀ ਕਹਿੰਦੇ ਹਨ। ਉਨ੍ਹਾਂ ਦਾ ਜਵਾਬ ਸੀ, ਗੁਰੂ ਦੇ ਰਾਹੀਂ ਹੀ ਪ੍ਰਮਾਤਮਾ ਮਿਲਦਾ ਹੈ। ਸਾਨੂੰ ਉਨ੍ਹਾਂ ਨੇ ਸ਼ਬਦ ਵੀ ਦਿੱਤਾ ਹੈ। ਸ਼ਬਦ ਤਾਂ ਗੁਰੂ ਤੋਂ ਹੀ ਪ੍ਰਾਪਤ ਹੁੰਦਾ ਹੈ। ਫਿਰ ਅੱਗੇ ਦਾਸ ਨੂੰ ਸਵਾਲ ਕੀਤਾ ਕਿ ਤੁਸੀਂ ਪੰਜਾਬ ਦੇ ਰਹਿਣ ਵਾਲੇ ਹੋ ਤਾਂ, ਬਿਆਸ ਕਿਉਂ ਨਹੀਂ ਜਾਂਦੇ? ਦਾਸ ਨੇ ਜਵਾਬ ਦਿੱਤਾ ਕਿ ਮੇਰੇ ਵੈਦ ਸ੍ਰੀ ਗੁਰੂ ਨਾਨਕ ਦੇਵ ਜੀ ਕਈ ਸੌ ਸਾਲ ਪਹਿਲਾਂ ਸਿਧ-ਗੋਸਟਿ ਵਿੱਚ ਪੂਰੀ ਲੋਕਾਈ ਨੂੰ ਬਾਣੀ ਉਚਾਰ ਕੇ ਸੰਦੇਸ਼ ਦਿੱਤਾ ਸੀ ਕਿ 'ਸ਼ਬਦ ਗੁਰੂ ਸੁਰਤਿ ਧੁਨ ਚੇਲਾ' ਮਤਲਬ ਸ਼ਬਦ ਗੁਰੂ ਸਾਰੇ ਜੀਵਾਂ ਵਿੱਚ ਆ ਰਿਹਾ ਹੈ ਤੇ ਵੱਸਦਾ ਹੈ। ਸਿਰਫ ਸੁਰਤ ਜੋੜ ਕੇ ਸੁਣਨ ਤੇ ਮੰਨਣ ਦੀ ਤੇ ਅਮਲ ਕਰਨ ਦੀ ਲੋੜ ਹੈ। ਭਾਵ ਕਿ ਗੁਰੂ ਨਾਨਕ ਸਾਹਿਬ, ਮੂਲ ਮੰਤਰ ਦੀ ਬਾਣੀ ਉਚਾਰ ਕੇ ਸੱਚੇ ਸੁੱਚੇ ਰੱਬ ਨਾਲ ਸਾਂਝ ਪਾਈ। ਉਨ੍ਹਾਂ ਦੇ ਗੁਣਾਂ ਦੀ ਵਿਆਖਿਆ ਕੀਤੀ। ਸਾਰੀ ਰਚਨਾਂ ਦਾ ਕਰਤਾ/ਪਾਲਨਹਾਰ ਇਕੋ ਇਕ ਵਾਹਿਦ ਅਕਾਲ ਪੁਰਖ ਜਾਂ ਪ੍ਰਮਾਤਮਾਂ, ਗਾਡ ਆਦਿ ਕਹਿ ਲਓ, ਸਾਰੀ ਲੋਕਾਈ ਵਿੱਚ ਓਸੇ ਦਾ ਹੀ ਵਾਸਾ ਹੈ ਜਿਸ ਨੂੰ ਨਾਮ ਜਾਂ ਸ਼ਬਦ ਨਾਲ ਜਾਣਿਆ ਜਾਂਦਾ ਹੈ। ਉਹ ਅਜੂਨੀ ਹੈ, ਨਿਰਭੈ ਹੈ, ਨਿਰਵੈਰ ਹੈ, ਉਹ ਕਿਰਪਾਲੂ ਤੇ ਬਖਸ਼ਿੰਦ ਹੈ। ਜੀਵ ਨੂੰ ਉਸਦੀ ਸਿਫਤ ਸਲਾਹ ਤੇ ਸਿਮਰਨ ਦੀ ਲੋੜ ਹੈ। ਉਹ ਹਰ ਸਮੇਂ ਜੀਵ ਦੀ ਸ਼ਬਦ ਰਾਹੀਂ ਅਗੁਵਾਈ ਕਰਦਾ ਹੈ।

ਗੁਰਬਾਣੀ ਦਾ ਫੁਰਮਾਨ ਹੈ:

ਜਾਪ ਤਾਪ ਗਿਆਨ ਸਭਿ ਧਿਆਨ॥
ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥੧॥

*(ਸੁਖਮਨੀ ਸਾਹਿਬ)*

ਪਰ ਸਾਡਾ ਅੱਜ ਦਾ ਸਮਾਜ ਕਰਮਕਾਂਡਾਂ ਵਿੱਚ ਜਕੜਿਆ ਹੋਇਆ ਹੈ। ਪਰ ਜੀਵ ਰੱਬ ਦੀ ਭਾਲ ਵਿੱਚ ਮਨ ਦੀਆਂ ਤ੍ਰਿਸ਼ਨਾਵਾਂ ਪੂਰੀਆਂ ਕਰਨ ਲਈ ਦੂਰ ਦੁਰਾਡੇ, ਤੀਰਥਾਂ, ਭੇਖੀ/ਪਾਖੰਡੀ ਸਾਧੂਆਂ ਸੰਤਾਂ ਵੱਲ ਤੁਰਿਆ ਫਿਰਦਾ ਹੈ। ਆਮ ਜੀਵ ਦਾ ਵਿਸ਼ਵਾਸ਼ ਹੈ, ਤਰ੍ਹਾਂ ਤਰ੍ਹਾਂ ਦੇ ਪਾਠ ਕਰਾ ਕੇ, ਪੁੰਨ ਦਾਨ ਕਰਕੇ ਤ੍ਰਿਸ਼ਨਾਵਾਂ ਦੀ ਪੂਰਤੀ ਹੋ ਸਕਦੀ ਹੈ ਤੇ ਮਨ ਨੂੰ ਸੁੱਖ/ਸ਼ਾਂਤੀ ਮਿਲ ਸਕਦੀ ਹੈ। ਪਦਾਰਥਵਾਦ ਮਨੁੱਖਤਾ ਨੂੰ ਸਿਓਂਕ ਬਣ ਕੇ ਚੁੰਬੜ ਗਿਆ ਹੈ। ਜੀਵ ਇਹ ਨਹੀਂ ਸਮਝਦਾ ਕਿ ਰਸਾਂ ਭੋਗਾਂ ਵਿੱਚ ਵਿਨਾਸ਼ ਛੁਪਿਆ ਹੋਇਆ ਹੈ। 'ਜੇਤੇ ਰਸ ਸਰੀਰ ਕੇ ਤੇਰੇ ਲਗਹਿ ਦੁਖ' ॥੨॥੧੨੮੭॥ ਸੁਖ ਦੇ ਸਾਧਨ ਜਟਾਉਣ ਲਈ ਜੀਵ ਪੱਬਾਂ ਭਾਰ ਭੱਜਿਆ ਫਿਰਦਾ ਹੈ ਤੇ ਅਸ਼ਾਂਤ ਹੈ। ਅੱਜ ਸਾਡੇ ਗੁਰਦੁਆਰੇ ਸਾਹਿਬ, ਜਿੱਥੇ ਗੁਰਬਾਣੀ ਅਨੁਸਾਰ, ਜੀਵਨ ਦੀ ਘਾੜਤ ਘੜ੍ਹਨ ਦੀ ਸੋਝੀ ਤੇ ਉਪਦੇਸ਼ ਮਿਲਣਾ ਸੀ, ਕਰਮਕਾਂਡਾਂ ਦਾ ਕੇਂਦਰ ਬਣ ਚੁੱਕੇ ਹਨ।

ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣ ਵਾਲੇ ਹਰ ਸਿੱਖ ਨੂੰ ਕਿਸੇ ਦੇਹਧਾਰੀ ਗੁਰੂ/ਪੀਰ/ਸੰਤ ਆਦਿ ਨੂੰ ਗੁਰੂ ਨਹੀਂ ਮੰਨਣਾਂ ਚਾਹੀਦਾ। ਕੇਵਲ ਸ਼ਬਦ ਗੁਰੂ ਤੋਂ ਅਗਵਾਈ ਲੈਣੀ ਚਾਹੀਦੀ ਹੈ। ਇਸ ਤੋਂ ਇਲਾਵਾ ਸਿੱਖਾਂ ਨੂੰ ਹੋਰ ਕੋਈ ਵੀ ਕਰਮਕਾਂਡ ਨਹੀਂ ਕਰਨਾ ਚਾਹੀਦੇ। ਸਿੱਖ ਧਰਮ ਆਰਗੇਨਾਈਜ਼ ਨਾ ਹੋਣ ਕਰਕੇ ਸਾਡੀ ਸਾਰੀ ਸ਼ਕਤੀ/ਮਾਇਆ ਦੀ ਸਹੀ ਵਰਤੋਂ ਨਹੀਂ ਹੋ ਰਹੀ। ਸਾਰੇ ਗੁਰਪੁਰਬ ਗੁਰਮਤਿ ਸਮਾਗਮ ਦੇਖਾ ਦੇਖੀ ਰਸਮੀਂ ਤੌਰ 'ਤੇ ਮੇਲਿਆਂ ਵਾਂਗ ਮਨਾਏ ਜਾਂਦੇ ਹਨ।

ਅੱਜ ਸਾਡੀ ਨਵੀਂ ਪੀੜ੍ਹੀ ਅੱਜ ਦੀ ਲੋੜ ਅਨੁਸਾਰ ਪੜ੍ਹੀ ਲਿਖੀ ਨਾ ਹੋਣ ਕਰਕੇ ਬੇਰੁਜ਼ਗਾਰ ਹੈ। ਸਿੱਖ ਧਰਮ ਤੋਂ ਭਟਕਦੀ ਜਾ ਰਹੀ ਹੈ। ਨਸ਼ਿਆਂ ਵਿੱਚ ਡੁੱਬਣ ਦਾ ਇਹ ਵੀ ਇੱਕ ਕਾਰਨ ਹੈ।

ਅੱਜ ਸਾਨੂੰ ਲੋੜ ਹੈ ਕਿ ਸਿੱਖ ਧਰਮ ਇਸਾਈ ਧਰਮ ਵਾਂਗ ਆਰਗੇਨਾਈਜ਼ ਕੀਤਾ ਜਾਵੇ। ਜ਼ਿਆਦਾ ਤੋਂ ਜ਼ਿਆਦਾ ਵੋਕੇਸ਼ਨਲ ਇੰਸਟੀਚਿਊਟ ਖੋਲ੍ਹ ਕੇ ਪੜ੍ਹਾਇਆ ਲਿਖਾਇਆ ਜਾਵੇ। ਜਿਸ ਨਾਲ ਸਾਡੇ ਬੱਚੇ ਆਪਣੀ ਰੋਜ਼ੀ ਰੋਟੀ ਕਮਾਉਣ ਦੇ ਯੋਗ ਬਣ ਕੇ ਦੇਸ਼ ਤੇ ਸਿੱਖ ਧਰਮ ਦੇ ਚੰਗੇ ਨਾਗਰਿਕ ਬਣਨਗੇ। ਸਿੱਖ ਧਰਮ ਪ੍ਰਫੁੱਲਤ ਹੋਵੇਗਾ।

ਦਾਸ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਬੇਨਤੀ ਹੈ ਕਿ ਸਿੱਖ ਧਰਮ ਨੂੰ ਆਰਗੇਨਾਈਜ਼ ਕੀਤਾ ਜਾਵੇ ਨਹੀਂ ਤਾਂ ਸਿੱਖ ਧਰਮ ਗੁਰਦੁਆਰਿਆਂ ਦੀ ਚਾਰ ਦਿਵਾਰੀ ਤੱਕ ਸੀਮਤ ਹੋ ਜਾਵੇਗਾ ਜਿਵੇਂ ਕਿ ਅੱਜ ਹੈ। ਦਾਸ ਕੁੱਝ ਸੁਝਾਅ ਰੱਖ ਰਿਹਾ ਹੈ:

1. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਰਬਾਰ ਸਾਹਿਬ ਅਤੇ ਦਿੱਲੀ ਗੁਰਮਤਿ ਪ੍ਰਚਾਰ ਕਾਲਜ ਖੋਲ੍ਹ ਕੇ ਸੰਭਾਵਿਤ ਬੱਚਿਆਂ ਨੂੰ ਸਿੱਖ ਵਿਚਾਰਧਾਰਾ ਕੀਰਤਨ/ਕਥਾ ਦੀ ਸਿੱਖਿਆ ਦੀ ਪੜ੍ਹਾਈ ਕਰਾ ਕੇ ਟਰੇਂਡ ਕੀਤਾ ਜਾਵੇ। ਟਰੇਂਡ ਕੀਤੇ ਬੱਚਿਆਂ ਨੂੰ ਦੇਸ਼ ਵਿਦੇਸ਼ ਦੇ ਗੁਰਦੁਆਰਿਆਂ ਵਿੱਚ ਲਾਇਆ ਜਾਵੇ।
2. ਗੁਰਦੁਆਰਿਆਂ ਵਿੱਚ ਨਿਤਨੇਮ ਤੋਂ ਇਲਾਵਾ ਸਵੇਰ/ਸ਼ਾਮ ਨੂੰ ਕਥਾ ਇਤਿਹਾਸਕ ਗੁਰਦੁਆਰਿਆਂ ਵਾਂਗ ਹੋਣੀ ਚਾਹੀਦੀ ਹੈ ਜਿਸ ਨਾਲ ਸੰਗਤ ਨੂੰ

ਸਿੱਖ ਧਰਮ ਤੇ ਗੁਰਬਾਣੀ ਬਾਰੇ ਸੰਗਤਾਂ ਨੂੰ ਸਮਝ ਲੱਗ ਸਕੇ ਕਿ ਸਾਡਾ ਧਰਮ ਕੀ ਹੈ ਤੇ ਅਸੀਂ ਕੀ ਕਿਧਰ ਜਾ ਰਹੇ ਹਾਂ?

3. ਗੁਰਪੁਰਬਾਂ ਤੇ ਖਾਸ ਕਰਕੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬਾਂ, ਗੁਰੂ ਅਰਜਨ ਸਾਹਿਬ ਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਗੁਰਪੁਰਬਾਂ ਤੇ ਖਾਲਸਾ ਸਿਰਜਨਾਂ ਦਿਹਾੜਿਆਂ ਤੇ ਸਿੱਖ ਧਰਮ ਦੇ ਫਲਫਸੇ ਤੇ ਸੈਮੀਨਾਰ ਕਰਵਾਏ ਜਾਣਾ। ਇਨ੍ਹਾਂ ਸੈਮੀਨਾਰਾਂ ਤੇ ਹਰ ਵਿਦਵਾਨਾਂ ਤੇ ਹਰ ਧਰਮ ਦੇ [illegible] ਨੂੰ ਸ਼ਾਮਲ ਕੀਤਾ ਜਾਵੇ, ਇਸ ਨਾਲ ਸਿੱਖ ਧਰਮ ਦੀ ਵਿਚਾਰਧਾਰਾ ਦਾ ਪ੍ਰਚਾਰ ਹੋ ਸਕੇਗਾ। ਗੁਰੂ ਨਾਨਕ ਸਾਹਿਬ ਦੇ ਮਿਸ਼ਨ ਮੁਤਾਬਕ ਸਾਂਝੀਵਾਲਤਾ ਤੇ ਭਾਈਚਾਰੇ ਤੇ ਸਮਾਜ ਦੀ ਨਿਰਮਾਣ ਦੀ ਉਸਾਰੀ ਹੋਵੇਗੀ।

4. ਹਰ ਗੁਰਦੁਆਰੇ ਸਾਹਿਬ ਵਿੱਚ ਲਾਇਬ੍ਰੇਰੀ ਦਾ ਹੋਣਾ ਬਹੁਤ ਜ਼ਰੂਰੀ ਹੈ। ਲਾਇਬ੍ਰੇਰੀ ਵਿੱਚ ਸਿੱਖ ਧਰਮ ਦੇ ਫਲਸਫੇ ਤੇ ਇਤਿਹਾਸ ਤੇ ਹੋਰ ਭਾਸ਼ਾ ਵਿੱਚ ਪੁਸਤਕਾਂ ਮੌਜੂਦ ਹੋਣੀਆਂ ਚਾਹੀਦੀਆਂ ਹਨ।

5. ਮਾਂ ਬੋਲੀ ਹਰ ਜੀਵ ਦੀ ਰੂਹ ਦੀ ਖੁਰਾਕ ਹੁੰਦੀ ਹੈ, ਜਿਸ ਨਾਲ ਜੀਵ ਆਪਣੇ ਧਰਮ ਸਭਿਆਚਾਰ ਰੀਤੀ, ਰਿਵਾਜਾਂ ਨਾਲ ਜੁੜਿਆ ਰਹਿੰਦਾ ਹੈ। ਹਰ ਮਾਤਾ ਪਿਤਾ ਦਾ ਫਰਜ਼ ਹੈ ਕਿ, ਆਪਣੇ ਬੱਚਿਆਂ ਨੂੰ ਪੰਜਾਬੀ ਭਾਸ਼ਾ ਸਿਖਾਉਣ, ਘਰਾਂ ਵਿੱਚ ਪੰਜਾਬੀ ਵਿੱਚ ਗੱਲਾਂ ਕਰਨ ਤੇ ਪੰਜਾਬੀ ਦੇ ਧਾਰਮਿਕ ਰਸਾਲੇ , ਕਿਤਾਬਾਂ ਰੱਖਣ ਤੇ ਬੱਚਿਆਂ ਨੂੰ ਪੜ੍ਹਾਉਣ।

6. ਗੁਰਦੁਆਰਿਆਂ ਵਿੱਚ ਹਰ ਸਾਲ ਵਿੱਚ ਇੱਕ ਦੋ ਵਾਰ ਸਿੱਖ ਧਰਮ ਦੇ ਫਲਸਫੇ ਇਤਿਹਾਸ ਤੇ ਬੱਚਿਆਂ ਦੀਆਂ ਪ੍ਰਤੀਯੋਗਤਾਵਾਂ ਕਰਵਾਇਆ ਜਾਣ। ਜੇਤੂ ਬੱਚਿਆਂ ਨੂੰ ਇਨਾਮ ਦੇ ਕੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਜਾਵੇ।

ਗੁਰੂ ਨਾਨਕ ਸਾਹਿਬ ਨੇ ਭੁੱਖਿਆਂ ਸਾਧੂਆਂ ਨੂੰ ਭੋਜਨ ਛਕਾ ਕੇ ਸੱਚ ਦਾ ਵਪਾਰ ਕੀਤਾ ਸੀ। ਇਹ ਸੇਵਾ ਗੁਰਦੁਅਰਿਆਂ ਵਿੱਚ ਹਰ ਸਮੇਂ ਹੁੰਦੀ ਰਹਿੰਦੀ ਚਾਹੀਦੀ ਹੈ। ਇਹ ਸੇਵਾ ਦਾਲ ਰੋਟੀ ਤੱਕ ਹੀ ਸੀਮਤ ਰਹਿਣੀ ਚਾਹੀਦੀ ਹੈ। ਲੋੜਵੰਦ, ਭੁੱਖਾ ਜੀਵ ਭੋਜਨ ਛੱਕ ਕੇ ਸੰਗਤ ਵਿੱਚ ਜਾ ਕੇ ਗੁਰਬਾਣੀ ਦਾ ਅਨੰਦ ਮਾਣ ਸਕਣ। ਦੇਖਿਆ ਗਿਆ ਹੈ ਕਿ ਗੁਰਪੁਰਬਾਂ ਸਮੇਂ ਕਈ ਤਰ੍ਹਾਂ ਦੇ ਭੋਜਨ ਤਿਆਰ ਕਰਨ ਵਿੱਚ ਬਹੁਤ ਸਮਾਂ ਲੱਗਦਾ ਹੈ ਜਿਸ ਨਾਲ ਕਈ ਤਰ੍ਹਾਂ ਦੇ ਭੋਜਨ ਛਕਣ ਵਾਲਿਆਂ ਦੀ ਸੰਖਿਆ ਵੱਧ ਹੁੰਦੀ ਹੈ। ਗੁਰਬਾਣੀ/ਕੀਰਤਨ/ਕਥਾ ਸੁਣਨ ਵਾਲਿਆਂ ਦੀ ਗਿਣਤੀ ਨਾਮਾਤਰ ਹੁੰਦੀ ਹੈ, ਜਿਸ ਨਾਲ ਸਾਡੇ ਗੁਰਪੁਰਬ ਇੱਕ ਮੇਲੀਆਂ ਦਾ ਰੂਪ ਧਾਰਨ ਕਰ ਲੈਂਦੇ ਹਨ, ਜਿਸ ਨਾਲ ਗੁਰਪੁਰਬਾਂ ਦਾ ਮਹੱਤਵ ਹੀ ਖਤਮ ਹੋ ਜਾਂਦਾ ਹੈ।

**ਪੰਡਿਤ ਵਾਚਹਿ ਪੋਥੀਆ ਨ ਬੂਝਹਿ ਵੀਚਾਰੁ॥**
**ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥ ੫੬॥**

ਸਾਡੇ ਗੁਰੂ ਸਾਹਿਬਾਨਾਂ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਆਪਣੇ ਪਰਿਵਾਰਾਂ ਤੋਂ ਦੂਰ ਦੁਰਾਡੇ ਜਾ ਕੇ ਹਜ਼ਾਰਾਂ ਮੀਲ ਪੈਦਲ ਚੱਲ ਕੇ ਗੁਰਬਾਣੀ ਦਾ ਪ੍ਰਚਾਰ ਕੀਤਾ। ਪਰ ਸਾਡੇ ਅੱਜ ਦੇ ਪੇਸ਼ਾਵਰ ਕੀਰਤਨੀ ਜੱਥੇ, ਕਥਾਵਾਚਕ ਨੇ ਅੰਨ੍ਹੀ ਕਮਾਈ ਦਾ ਸਾਧਨ ਬਣਾ ਕੇ ਗੁਰਦੁਆਰਿਆਂ ਵਿੱਚ ਫੇਰੀਆਂ ਪਾਉਂਦੇ ਫਿਰਦੇ ਹਨ, ਜਦ ਕਿ ਇਨ੍ਹਾਂ ਦਾ ਆਪਣਾ ਜੀਵਨ ਗੁਰਬਾਣੀ ਤੋਂ ਸੱਖਣਾਂ ਹੈ। ਜਿਸ ਦਾ ਸੂਝਵਾਨ ਸੰਗਤ 'ਤੇ ਮਾਰੂ ਅਸਰ ਪੈ ਰਿਹਾ ਹੈ। ਇਨ੍ਹਾਂ 'ਤੇ ਅਤਿਅੰਤ ਪਾਬੰਦੀ ਲਾਉਣ ਦੀ ਲੋੜ ਹੈ।

ਦਾਸ ਦੀ ਸਿੱਖ ਧਰਮ ਦੇ ਚਿੰਤਕਾਂ/ਬੁੱਧੀਜੀਵੀਆਂ ਨੂੰ ਬੇਨਤੀ ਹੈ ਕਿ ਉਹ ਆਪ ਹੋਰ ਚੰਗੇ ਸੁਝਾਅ ਦੇ ਸਕਦੇ ਹਨ, ਜਿਸ ਨਾਲ ਕਰਮਕਾਂਡਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ ਤੇ ਪੂਰੀ ਮਾਨਵਤਾ ਨੂੰ ਸਿੱਖ ਧਰਮ ਦਾ ਉਪਦੇਸ਼ ਪਹੁੰਚ ਸਕਦਾ ਹੈ।

—0—

# ਗੁਰੂ ਗ੍ਰੰਥ ਸਾਹਿਬ ਦੀ ਮਨੁੱਖਤਾ ਨੂੰ ਦੇਣ

*ਇੰਜੀ: ਜਸਵੰਤ ਸਿੰਘ*
*7589264221*

ਵਿਸ਼ਵ ਸਮਾਜ ਵੱਖ-ਵੱਖ ਧਾਰਮਿਕ ਪਰੰਪਰਾਵਾਂ ਨਾਲ ਜੁੜਿਆ ਹੋਇਆ ਹੈ ਅਤੇ ਇਸ ਦੀ ਸੋਚ ਆਪਣੀ ਧਾਰਮਿਕ ਪਰੰਪਰਾ ਦੇ ਘੇਰੇ ਵਿੱਚ ਸੀਮਿਤ ਹੋ ਕੇ ਰਹਿ ਗਈ ਹੈ, ਜਿਸ ਦੇ ਫਲਸਰੂਪ ਮਨੁੱਖ ਪਰਮਾਤਮਾ ਦੀ ਸਿਰਜੀ ਸਮੁੱਚੀ ਕਾਇਨਾਤ ਦੀ ਹੋਂਦ ਅਤੇ ਉਸ ਦੀ ਭਾਈਚਾਰਕ ਮਹੱਤਤਾ ਨੂੰ ਪੂਰੀ ਗਹਿਰਾਈ ਤੱਕ ਸਮਝਣ ਦੇ ਅਸਮਰੱਥ ਹੈ। ਇਸ ਕਰਕੇ ਇਨਸਾਨੀ ਭਾਈਚਾਰਾ ਦਿਨ-ਬ-ਦਿਨ ਖੋਖਲਾ ਹੁੰਦਾ ਜਾ ਰਿਹਾ ਹੈ ਅਤੇ ਆਪਸੀ ਨਫਰਤ ਸਮਾਜਿਕ ਵਿਖਰਾਉ ਦਾ ਸਾਧਨ ਬਣਦੀ ਜਾ ਰਹੀ ਹੈ। ਮਨੁੱਖ ਭਾਵੇਂ ਕਿਸੇ ਵੀ ਧਾਰਮਿਕ ਪਰੰਪਰਾ ਨਾਲ ਸਬੰਧ ਰੱਖਦਾ ਹੋਵੇ, ਪਰ ਉਸ ਦਾ ਅਸਲੀ ਸਰੋਕਾਰ ਮਨੁੱਖਤਾ ਹੋਣੀ ਚਾਹੀਦੀ ਹੈ। ਜਦੋਂ ਮਨੁੱਖੀ ਸੋਚ ਦਾ ਪੱਧਰ ਇਨਸਾਨੀ ਭਾਈਚਾਰੇ ਦੀਆਂ ਕਦਰਾਂ-ਕੀਮਤਾਂ ਦਾ ਹੀਣ ਹੋ ਜਾਵੇ ਤਾਂ ਮਨੁੱਖ ਦਾ ਅਸਲੀ ਸਰੋਕਾਰ ਸਗਲੀ ਮਨੁੱਖਤਾ ਬਣ ਜਾਂਦਾ ਹੈ ਅਤੇ ਫਿਰ ਮਨੁੱਖ ਆਪਣੀਆਂ ਬਣੀਆਂ ਧਾਰਮਿਕ ਹੱਦਬੰਦੀਆਂ ਤੋਂ ਉੱਪਰ ਉੱਠ ਕੇ ਸਰਬੱਤ ਦੇ ਭਲੇ ਦੇ ਕਾਰਜਾਂ ਨਾਲ ਜੁੜ ਜਾਂਦਾ ਹੈ ਜੋ ਮਨੁੱਖ ਦਾ ਅਸਲੀ ਮਨੋਰਥ ਹੈ। ਇਨ੍ਹਾਂ ਸਮਾਜਿਕ ਸਰੋਕਾਰਾਂ ਨੂੰ ਪ੍ਰਫੁੱਲਤ ਕਰਨ ਅਤੇ ਸਦੀਵੀ ਬਣਾਈ ਰੱਖਣ ਲਈ ਹੀ ਗੁਰੂ ਗ੍ਰੰਥ ਸਾਹਿਬ ਵਿੱਚ ਧਰਮ ਦੀ ਸ੍ਰੇਸ਼ਠਤਾ ਨੂੰ ਸਾਫ ਅਤੇ ਪਾਕ ਅਮਲ ਨਾਲ ਜੋੜਿਆ ਗਿਆ ਹੈ। ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥**
(੨੬੬)

ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਤੋਂ ਦੂਸਰੇ ਧਰਮਾਂ ਪ੍ਰਤੀ ਪਹੁੰਚ ਦਾ ਵੀ ਪਤਾ ਲਗਦਾ ਹੈ ਕਿ 'ਪਰਮ-ਸਤਿ' ਧਰਮਾਂ ਦੀ ਮਜ਼ਹਬੀ ਵੰਡ ਤੋਂ ਉੱਤੇ ਹੈ। ਇਸ ਲਈ ਮਨੁੱਖ ਨੂੰ ਵੀ ਮਜ਼ਹਬ ਦੇ ਨਾਂ 'ਤੇ ਵੰਡਿਆ ਨਹੀਂ ਜਾ ਸਕਦਾ। ਜਿਸ ਦਾ ਐਲਾਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਲਤਾਨਪੁਰ ਲੋਧੀ ਵਿਖੇ 'ਵੇਈਂ ਨਦੀ' ਤੋਂ ਬਾਹਰ ਆਉਣ 'ਤੇ ਆਪਣੇ ਪਹਿਲੇ ਧਾਰਮਿਕ ਫੁਰਮਾਨ ਦੇ ਰੂਪ ਵਿੱਚ ਕੀਤਾ ਸੀ ਕਿ : **"ਨਾ ਕੋ ਹਿੰਦੂ, ਨਾ ਮੁਸਲਮਾਨ"।**

ਗੁਰੂ ਅਰਜਨ ਦੇਵ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਧਾਰਮਿਕ ਫੁਰਮਾਨ ਨੂੰ ਲੋਕਾਈ ਪ੍ਰਤੀ ਜਾਗਰੂਪਤਾ ਨੂੰ ਹੋਰ ਸਾਰਥਕ ਬਣਾਉਣ ਲਈ ਅਤੇ ਸਿਰ ਚੁੱਕ ਰਹੀ ਧਾਰਮਿਕ ਹੱਦਬੰਦੀ ਦੀ ਲਹਿਰ ਨੂੰ ਸ਼ਾਂਤ ਕਰਦਿਆਂ ਫੁਰਮਾਇਆ ਕਿ "ਮੈਂ ਉਸ ਇਕ ਪਰਮਾਤਮਾ ਨੂੰ ਧਿਆਉਂਦਾ ਹਾਂ ਜਿਸ ਨੂੰ ਹਿੰਦੂ ਗੁਸਾਈਂ ਆਖਦੇ ਹਨ ਅਤੇ ਮੁਸਲਮਾਨ ਅੱਲਾ ਕਹਿ ਕੇ ਪੁਕਾਰਦੇ ਹਨ।" ਗੁਰੂ ਸਾਹਿਬ ਫੁਰਮਾਉਂਦੇ ਹਨ:

**ਪੂਜਾ ਕਰਉ ਨ ਨਿਵਾਜ ਗੁਜਾਰਉ॥**
**ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥**
**ਨਾ ਹਮ ਹਿੰਦੂ ਨ ਮੁਸਲਮਾਨ॥**
**ਅਲਹ ਰਾਮ ਕੇ ਪਿੰਡੁ ਪਰਾਨ॥੪॥** *(੧੧੩੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਧਰਮ ਨੂੰ ਮਹਿਜ਼ ਕਰਮ-ਕਾਂਡ (Ritual Performances) ਵਿਚੋਂ ਕੱਢ ਕੇ ਨੈਤਿਕ ਗੁਣਾਂ-ਸਤਿ, ਸੰਤੋਖ, ਹਲੀਮੀ, ਪਰਉਪਕਾਰ, ਦਇਆ, ਜਤਿ ਆਦਿ ਨਾਲ ਜੋੜਿਆ ਗਿਆ ਹੈ ਅਤੇ ਨੈਤਿਕਤਾ ਨੂੰ ਹੀ ਧਰਮ ਦਾ ਪ੍ਰਮੁੱਖ ਪੱਖ ਦੱਸਿਆ ਹੈ। ਨੈਤਿਕਤਾ ਦਾ ਸਰਬ ਵਿਆਪਕ (Universal) ਆਧਾਰ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪ੍ਰੋਫੈਸਰ ਡਾ. ਗੁਰਨਾਮ ਕੌਰ ਦੀ ਖੋਜ ਅਨੁਸਾਰ ਕੋਈ ਵੀ ਧਰਮ

ਕਲਿਆਣਕਾਰੀ ਹੋ ਸਕਦਾ ਹੈ ਜੇ ਉਸ ਨੂੰ ਨੈਤਿਕ ਗੁਣਾਂ ’ਤੇ ਆਧਾਰਿਤ ਕੀਤਾ ਜਾਵੇ ਕਿਉਂਕਿ ਨੈਤਿਕ ਗੁਣਾਂ ਦਾ ਸਰਬ-ਵਿਆਪਕ ਆਧਾਰ ਹੈ ਅਤੇ ਨੈਤਿਕਤਾ ਹੀ ਇਸ ਨੂੰ ਸਰਬ ਲੋਕਾਈ ਲਈ ਕਲਿਆਣਕਾਰੀ ਬਣਾਉਂਦੀ ਹੈ। ਧਰਮ ਆਪਣੇ ਸਮੇਂ ਦਾ ਸੱਚ ਹੁੰਦਾ ਹੈ ਅਤੇ ਜਦੋਂ ਧਰਮ ਨੂੰ ਨੈਤਿਕ ਗੁਣਾਂ ਨਾਲੋਂ ਨਿਖੇੜ ਦਿੱਤਾ ਜਾਂਦਾ ਹੈ ਤਾਂ ਧਰਮ ਦਾ ਅਸਲੀ ਮਨੋਰਥ ਗੁਆਚ ਜਾਂਦਾ ਹੈ। ਇਸ ਸਬੰਧ ਵਿੱਚ ਮਹੱਤਵਪੂਰਨ ਗੱਲ ਇਹ ਹੈ ਕਿ ਨੈਤਿਕ ਗੁਣਾਂ ਦਾ ਸਮਾਂ ਕੇਵਲ ਅਕਾਲ ਪੁਰਖ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਧਰਮ-ਗ੍ਰੰਥ ਹੈ ਜਿਸ ਵਿੱਚ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਕੁਝ ਹੋਰ ਪ੍ਰਭੂ ਨਾਲ ਜੁੜੇ ਹੋਏ ਦੈਵੀ ਪੁਰਖਾਂ ਦੀ ਬਾਣੀ ਵੀ ਦਰਜ ਹੈ ਜਿਸ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਇਸ ਧਾਰਮਿਕ ਗ੍ਰੰਥ ਦੀ ਬਾਣੀ ਦਾ ਉਪਦੇਸ਼ ਧਰਮਾਂ ਦੀ ਮਜ਼ਹਬੀ ਵੰਡ ਤੋਂ ਉਤੇ ਹੈ ਅਤੇ ਇਸ ਦੀ ਬਾਣੀ ਤੋਂ ਮਿਲਦਾ ਸਾਂਝੀਵਾਲਤਾ ਦਾ ਸੰਦੇਸ਼ ਸਾਰੀ ਮਾਨਵਤਾ ਨੂੰ ਸਮਾਜਿਕ ਬਰਾਬਰੀ ਅਤੇ ਇਕ ਸੱਚੇ ਭਾਈਚਾਰੇ ਦੀ ਸਿਰਜਣਾ ਲਈ ਪ੍ਰੇਰਿਤ ਕਰਦਾ ਹੈ। ਆਧੁਨਿਕ ਸੰਸਾਰ ਦੀ ਖੁਸ਼ਹਾਲੀ ਆਪਸੀ ਸਹਿਯੋਗ ਅਤੇ ਭਾਈਚਾਰਕ ਮਿਲਵਰਤਨ ’ਤੇ ਨਿਰਭਰ ਕਰਦੀ ਹੈ। ਸਾਇੰਸ ਅਤੇ ਟੈਕਨਾਲੋਜੀ ਨੇ ਇੰਨੀ ਤਰੱਕੀ ਕਰ ਲਈ ਹੈ ਕਿ ਜੇ ਵਿਸ਼ਵ-ਸਮਾਜ ਨੇ ਇਸ ਨੂੰ ਸਰਬ-ਸਾਂਝੀ ਭਲਾਈ ਦਾ ਟਿਚਾ ਰੱਖ ਕੇ ਨਾ ਵਰਤਿਆ ਤਾਂ ਇਹ (ਤਰੱਕੀ) ਸਾਰੇ ਸੰਸਾਰ ਲਈ ਵਿਨਾਸ਼ਕਾਰੀ ਹੋ ਸਕਦੀ ਹੈ। ਇਸ ਲਈ ਵਿਸ਼ਵ ਭਾਈਚਾਰੇ ਦੀ ਮਹੱਤਤਾ ਹੋਰ ਵੀ ਵੱਧ ਜਾਂਦੀ ਹੈ। ਸਮੇਂ ਦੀ ਮੰਗ ਹੈ ਕਿ ਮਨੁੱਖੀ ਜੀਵਨ ਪ੍ਰਕਿਰਿਆ ਨੂੰ ‘ਸ਼ਬਦ ਗੁਰੂ’ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਉਪਦੇਸ਼ਾਂ ਅਨੁਸਾਰ ਢਾਲਿਆ ਜਾਵੇ ਅਤੇ ਮਜ਼ਹਬੀ ਵੰਡ ਤੋਂ ਉੱਪਰ ਉੱਠ ਕੇ ਇਕ ਐਸੇ ਨਿੱਗਰ ਅਤੇ ਸੁਚੱਜੇ ਸਮਾਜ ਦੀ ਸਿਰਜਣਾ ਕੀਤੀ ਜਾਵੇ ਜਿਸ ਦਾ ਸਰੋਕਾਰ ਸਰਬੱਤ ਦਾ ਭਲਾ ਹੋਵੇ।

**ਹਿੰਦੂ ਤੁਰਕ, ਕੋਊ ਰਾਫਜੀ ਇਮਾਮ ਸਾਫੀ**
**ਮਾਨਸ ਦੀ ਜਾਤ, ਸਭੈ ਏਕੈ ਪਹਿਚਾਨਬੋ।**

*(ਪਾ: ੧੦, ਅਕਾਲ ਉਸਤਤਿ)*

—0—

*ਸਫਾ 35 ਦਾ ਬਾਕੀ*

ਦਿਨ ਲੌਢੇ ਪਹਿਰ ਮੰਜੇ ਤੇ ਅਰਾਮ ਕਰ ਰਹੇ ਸਨ ਕਿ ਇੱਕ ਜੱਥਾ ਸ਼ਬਦ ਕੀਰਤਨ ਕਰਦਾ ਹੋਇਆ ਦਰਸ਼ਨਾਂ ਲਈ ਆ ਰਿਹਾ ਸੀ। ਜਿਸ ਵੇਲੇ ਆਪ ਦੇ ਕੰਨਾਂ ਵਿੱਚ ਸ਼ਬਦ ਦੀ ਅਵਾਜ ਪਈ ਤਾਂ ਕਾਹਲੀ ਨਾਲ ਉਠੇ ਤੇ ਮੰਜੇ ਤੋਂ ਉਤਰਣ ਵੇਲੇ ਗੋਡੇ ਤੇ ਸੱਟ ਲੱਗ ਗਈ ਅਤੇ ਅੱਗੇ ਤੋਂ ਦਿਨ ਵੇਲੇ ਅਰਾਮ ਕਰਨਾ ਹੀ ਬੰਦ ਕਰ ਦਿੱਤਾ ਤੇ ਕਿਹਾ ਕਿ ਇਸ ਤਰ੍ਹਾਂ ਸ਼ਬਦ ਦੀ ਨਿਰਾਦਰੀ ਹੁੰਦੀ ਹੈ।

ਗੁਰੂ ਸਾਹਿਬ ਦੇ ਸਮੇ ਹੀ ਕੀਰਤਪੁਰ ਨਿਆਸਰਿਆਂ ਦਾ ਆਸਰਾ ਬਣ ਗਿਆ ਸੀ। ਸਿੱਖ ਜੀਵਨ ਦਾਨ ਦੇ ਕੇ ਜਵਾਨੀਆਂ ਭੇਟ ਕਰਦੇ ਤੇ ਆਪਣੇ ਬੱਚਿਆਂ ਨੂੰ ਗੁਰੂ ਦਰ ਤੇ ਸੇਵਾ ਲਈ ਅਰਪਨ ਕਰ ਜਾਂਦੇ। ਇਹਨਾਂ ਵਿੱਚੋਂ ਹੀ ਇੱਕ ਬੱਚੀ ਰੂਪ ਕੌਰ ਸੀ ਜਿਸ ਨੂੰ ਗੁਰ ਹਰਿਰਾਇ ਜੀ ਨੇ ਆਪਣੇ ਹੱਥੀਂ ਪਾਲਿਆ। ਉਸ ਨੇ ਸਤਿਗੁਰੂ ਜੀ ਦੇ ਮੂੰਹੋਂ ਨਿੱਕਲੇ ਬਚਨਾਂ ਤੇ ਸਾਖੀਆਂ ਨੂੰ ਲਿਖਤੀ ਰੂਪ ਦਿੱਤਾ। ਅਸਲ ਵਿੱਚ ਸਿੱਖ ਧਰਮ ਦੀ ਪਹਿਲੀ ਇਤਿਹਾਸਕਾਰ ਬੀਬੀ ਰੂਪ ਕੌਰ ਹੀ ਹੋ ਨਿੱਬੜੀ। ਇਹ ਬਚਨ ਇਤਨੇ ਬਹੁਮੁੱਲੇ ਹਨ ਕਿ ਇਹਨਾਂ ਤੇ ਚੱਲ ਕੇ ਜੀਵਨ ਉਚਾ ਤੇ ਸੁੱਚਾ ਹੋ ਜਾਂਦਾ ਹੈ।

ਭਾਈ ਗੁਰਦਾਸ ਜੀ ਦੂਜੇ ਨੇ ਆਪ ਦੀ ਮਹਿਮਾ ਕਰਦਿਆਂ ਲਿਖਿਆ ਹੈ ਕਿ ਉਹਨਾਂ ਨੇ ਐਸੀ ਕਮਾਈ ਕਰ ਲਈ ਸੀ ਕਿ ਸਦਾ ਹੀ ਨਾਮ ਬਾਣੀ ਨਾਲ ਜੁੜੇ ਰਹਿੰਦੇ ਤੇ ਸੇਵਾ ਲਈ ਤਤਪਰ ਰਹਿੰਦੇ। ਏਨੀਆਂ ਸ਼ਕਤੀਆਂ ਦੇ ਮਾਲਕ ਹੋ ਕੇ ਵੀ ਕਦੀ ਆਪਾ ਨਾ ਜਤਾਉਂਦੇ। ਪ੍ਰੋਫੈਸਰ ਪੂਰਨ ਸਿੰਘ ਲਿਖਦੇ ਹਨ ਕਿ ਜਿਹੜੀ ਗੱਲ ਉਹਨਾਂ ਦੀ ਅੰਤਰ ਆਤਮਾ ਮੰਨਦੀ ਸੀ ਅਤੇ ਦੂਜਿਆ ਨੂੰ ਕਹਿਣੀ ਹੁੰਦੀ ਸੀ ਪਹਿਲਾਂ ਉਸ ਨੂੰ ਆਪਣੇ ਤੇ ਫੌਜੀ ਜ਼ਾਬਤੇ ਵਾਂਗੂ ਲਾਗੂ ਕਰਦੇ। ਉਹ ਕਰਤਾ ਸਨ। ਉਹਨਾਂ ਨੇ ਸਾਰੀ ਜਿੰਦਗੀ ਕੋਈ ਫੁੱਲ ਨਹੀਂ ਪੁੱਟਿਆ ਸਗੋਂ ਫੁੱਲ ਲਗਾਉਂਦੇ ਹੀ ਰਹੇ। ਭਾਈ ਨੰਦ ਲਾਲ ਜੀ ਲਿਖਦੇ ਹਨ ਕਿ ਗੁਰੂ ਹਰਿਰਾਇ ਜੀ ਸੱਚ ਦੇ ਪਾਲਣਹਾਰ ਵੀ ਹਨ ਤੇ ਸੱਚ ਦੇ ਧਾਰਨੀ ਵੀ ਹਨ। ਉਹ ਲੋਕ ਤੇ ਪਰਲੋਕ ਦੋਹਾਂ ਜਹਾਨਾਂ ਦੇ ਮਾਲਕ ਹਨ।

—0—

ਕਹਾਣੀ

# ਘਰ ਦੀ ਸੁਣਾਵਾਂ !

*ਲਾਲ ਸਿੰਘ ਲਾਲੀ*
*9914610083*

ਰਾਜ ਨੂੰ ਅਮੋਲਕ ਕਾਫੀ ਦੇਰ ਬਾਅਦ ਮਿਲਿਆ। ਬੜੇ ਹੀ ਪਿਆਰ ਨਾਲ ਮਿਲੇ ਤੇ ਦੋਹਾਂ ਨੇ ਫੈਸਲਾ ਕੀਤਾ ਕਿ ਬੈਠਕੇ ਚਾਹ ਪੀਤੀ ਜਾਵੇ ਤੇ ਗੱਪ-ਸ਼ੱਪ ਮਾਰੀਏ। ਉਹ ਇਕ ਢਾਬੇ ਤੇ ਜਾ ਬੈਠੇ ਤੇ ਚਾਹ ਦਾ ਆਡਰ ਦੇ ਕੇ ਰਾਮ ਕਹਾਣੀ ਛੇਡ ਲਈ। ਰਾਜ ਨੇ ਪੁੱਛਿਆ ਕਿਵੇਂ ਲੰਘ ਰਹੀ ਹੈ ਤੇਰੀ ਜ਼ਿੰਦਗੀ ? ਕੋਈ ਗੱਲ ਬਾਤ ਸੁਣਾ। ਤਾਂ ਅਮੋਲਕ ਕਹਿਣ ਲੱਗਾ ਕਿ ਮੈਂ ਤੈਨੂੰ ਆਪਣੇ ਘਰ ਦੀ ਸੁਣਾਉਂਦਾ ਹਾਂ।

ਅਮੋਲਕ ਕਹਿਣ ਲੱਗਾ ਯਾਰ ਮੇਰੀ ਬੇਬੇ ਬੜੇ ਕੱਬੇ ਸੁਭਾ ਦੀ ਹੈ, ਅਸਮਾਨ ਨੂੰ ਟਾਕੀ ਲਾ ਦਿੰਦੀ ਹੈ ਤੇ ਆਪੇ ਹੀ ਗਲੀ ਵੀ ਕਰ ਦਿੰਦੀ ਹੈ। ਅਸੀਂ ਚਾਰ ਭਰਾ ਹਾਂ ਵੱਡੇ ਦੀ ਸ਼ਾਦੀ ਕਰ ਦਿੱਤੀ ਹੈ ਕਿ ਬੇਬੇ ਕੁੱਝ ਸੁਖਾਲੀ ਹੋ ਜਾਵੇਗੀ। ਭਰਜਾਈ ਦਾ ਸੁਭਾ ਨਰਮ ਬੇਬੇ ਦਾ ਗਰਮ। ਉਹ ਵਿਚਾਰੀ ਸਿਰ ਸੁਟ ਕੇ ਦਿਨ ਭਰ ਕੰਮ ਕਰੀ ਜਾ ਰਹੀ ਸੀ ਤੇ ਠੰਡੀਆਂ-ਤੱਤੀਆਂ ਜਰੀ ਜਾਂਦੀ ਤੇ ਮੂੰਹੋਂ ਕੁੱਝ ਨਾ ਬੋਲਦੀ। ਫੇਰ ਉਸ ਤੋਂ ਛੋਟੇ ਦਾ ਵਿਆਹ ਵੀ ਕਰਨਾ ਹੀ ਸੀ। ਉਹ ਕਾਫੀ ਪੜੀ ਲਿਖੀ ਤੇ ਕਬੀਲਦਾਰਾਂ ਦੀ ਧੀ ਸੀ। ਉਹ ਥੋੜੇ ਦਿਨ ਵਿੱਚ ਹੀ ਸਮਝ ਗਈ ਉਸ ਦੀ ਭਗਤਣੀ ਜਠਾਣੀ ਨਾਲ ਸੱਸ ਵਧੀਕੀਆਂ ਕਰਦੀ ਹੈ। ਉਸ ਨੇ ਸਾਰਾ ਕੰਮ ਆਪ ਸੰਭਾਲ ਲਿਆ ਜੇ ਰੋਟੀ ਲਾਹੁਣੀ ਹੁੰਦੀ ਤਾਂ ਕਹਿੰਦੀ ਵੱਡੀ ਦੀਦੀ ਰੋਟੀ ਮੈਂ ਪਕਾਵਾਂਗੀ ਤੁਸੀਂ ਚੌਪੜੀ ਜਾਵੋ ਤੇ ਸਾਰੇ ਪ੍ਰੀਵਾਰ ਨੂੰ ਰੋਟੀ ਪਾਕੇ ਖੁਆ ਦੇਵੋ। ਸਾਰੇ ਕੰਮ-ਧੰਦੇ ਕਰਦਿਆਂ ਉਸਨੂੰ ਨਾਲ ਰੱਖਦੀ। ਦੀਦੀ ਤੁਸੀਂ ਨਹਾ ਕੇ ਕੱਪੜੇ ਬਦਲ ਲਵੋ। ਭਾਜੀ ਤੇ ਬਾਪੂ ਜੀ ਨੂੰ ਪੁੱਛ ਆਵੋ ਕਿਸੇ ਚੀਜ਼ ਦੀ ਜ਼ਰੂਰਤ ਤਾਂ ਨਹੀਂ ? ਹੁਣ ਬੇਬੇ ਗੁੱਸਾ ਕੱਢੇ ਤਾਂ ਕਿਥੇ ?

ਇਕ ਦਿਨ ਬੇਬੇ ਨੇ ਫਿਰ ਪੰਗਾ ਪਾ ਲਿਆ ਕਹਿਣ ਲੱਗੀ ਨੀ ਹਰਜੀਤ ਤੂੰ ਕੱਲ੍ਹ ਆਈ ਏਂ ਤੇਰੀ ਇਹ ਦੀਦੀ ਐਡੀ ਛੇਤੀ ਕਿਥੋਂ ਬਣਗੀ ? ਵੱਡੀ ਹੇਜਣ। ਹਰਜੀਤ (ਛੋਟੀ ਭਰਜਾਈ) ਕਹਿਣ ਲੱਗੀ ਬੇਬੇ ਜੀ ਮਨਜੀਤ ਦੀਦੀ ਮੈਥੋਂ ਵੱਡੀ ਹੈ ਇਸ ਲਈ ਮੇਰੀ ਵੱਡੀ ਭੈਣ ਹੈ। ਜੇ ਘਰ ਦਾ ਕੰਮ ਅਸੀਂ ਰਲਕੇ ਕਰ ਲੈਂਦੀਆਂ ਹਾਂ ਇਸ ਵਿੱਚ ਕੀ ਹਰਜ ਹੈ ?

ਤੁਸੀਂ ਸਾਨੂੰ ਸੇਵਾ ਦੱਸੋ, ਅਸੀਂ ਤਾਂ ਰਲ-ਮਿਲਕੇ ਹੀ ਘਰ ਦਾ ਕੰਮ ਕਰਨਾ ਹੈ। ਹਰਜੀਤ ਭਾਬੀ ਬੜੇ ਖੁੱਲ੍ਹੇ ਦਿਲ ਤੇ ਸੁਭਾ ਵਾਲੀ ਹੈ। ਉਸ ਨੇ ਆਂਡ-ਗੁਆਂਢ ਵਿੱਚ ਐਨਾ ਪਿਆਰ ਪਾ ਲਿਆ ਹਰ ਕੋਈ ਔਰਤ ਜੇ ਕੋਈ ਵਿਆਹ-ਸ਼ਾਦੀ ਜਾਂ ਕੋਈ ਹੋਰ ਸਮਾਗਮ ਹੁੰਦਾ ਹੈ ਉਸ ਤੋਂ ਸਲਾਹ-ਮਸ਼ਵਰਾ ਲੈਂਦੀਆਂ ਹਨ। ਗਲੀ ਗੁਆਂਢ ਉਸ ਦੇ ਹੀ ਸੁਭਾ-ਸਲੀਕੇ ਦੇ ਚਰਚੇ ਹੁੰਦੇ ਹਨ। ਸਾਰੇ ਪ੍ਰੀਵਾਰ ਦੀ ਸੇਵਾ ਤਨ-ਮਨ ਨਾਲ ਕਰਦੀ ਹੈ।

ਬਾਪੂ ਬਾਗੋ-ਬਾਗ [illegible] ਬੈਠ ਕੇ ਸਿਫਤਾਂ ਕਰਦਾ ਨੀ ਥੱਕਦਾ। ਭਰਾਵੋ ਜਿੱਦਣ ਦੀ ਆਹ ਮੇਰੀ ਛੋਟੀ ਨੂੰਹ ਆਈ ਆ ਸਾਡਾ ਘਰ ਤਾਂ ਸਵਰਗ ਬਣ ਗਿਆ। ਅੱਗੇ ਕੋਈ ਕੁੜੀ ਕੱਤਰੀ ਘਰ ਨੀ ਸੀ ਆਉਂਦੀ ਹੁਣ ਤਾਂ ਹਰ ਵੇਲੇ ਤੀਆਂ ਲੱਗੀਆਂ ਰਹਿੰਦੀਆਂ ਨੇ। ਘਰ ਵਾਲੀ ਵੀ ਸੁੱਖ ਨਾਲ ਸ਼ਾਂਤ ਹੋ ਗਈ ਹੈ। ਭਰਾ ਹੋਰ ਕਿਸੇ ਦੀ ਕੀ ਸੁਣਾਈ ਹੈ ਘਰ ਦੀ ਹੀ ਸੁਣਾ ਦਿੱਤੀ। ਕਿਉਂ ਕਿਹੋ ਜਿਹੀ ਲੱਗੀ ਸੁਣਕੇ ਬੋਰ ਤਾਂ ਨੀ ਹੋ ਗਿਆ। ਨਹੀਂ ਵੀਰੇ ਸੁਣਕੇ ਅਨੰਦ ਆ ਗਿਆ। ਚੰਗਾ ਫਿਰ ਚੱਲਦੇ ਹਾਂ ਫੇਰ ਮਿਲਾਂਗੇ - ਰੱਬ ਰਾਖਾ।

—0—

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❁ ਮਰੀ ਜਾ ਰਹੇ ਹਾਂ? ❁

ਸ਼ੁੱਧ ਹਵਾ ਬਾਝੋਂ ਮਰੀ ਜਾ ਰਹੇ ਹਾਂ
ਧੁਆਂਖੀ ਧੁੰਧ ਨੂੰ ਘਰਾਂ ਵਿੱਚ ਵਾੜਦੇ ਹਾਂ।
ਅਸਹਿਨਸ਼ੀਲਤਾ ਨੂੰ ਕਿਉਂ ਨਹੀਂ ਅੱਗ ਲਾਉਂਦੇ?
ਕਾਹਤੋਂ ਅਸੀਂ ਪਰਾਇਆਂ ਨੂੰ ਸਾੜਦੇ ਹਾਂ?
ਮੰਨਦੇ ਨਹੀਂ ਹਾਂ ਕਾਇਦਾ ਕਾਨੂੰਨ ਕੋਈ
ਅਮਨ ਸ਼ਾਂਤੀ ਦੇ ਪੇਚ ਉਖਾੜਦੇ ਹਾਂ ?
ਡਾਢੇ ਅੱਗੇ ਹਾਂ ਕੈਲਵੀ ਲਿਫ ਜਾਂਦੇ
ਰੁਆਬ ਵਾਧੂ ਕਮਜ਼ੋਰਾਂ ਤੇ ਝਾੜਦੇ ਹਾਂ ?

----- 0 -----

### ❁ ਕੀ ਇਲਾਜ ਕਰੀਏ ? ❁

ਘੁੰਮ ਫਿਰ ਕੇ ਮੰਡੀ ਵਿੱਚ ਵੇਖਿਆ ਮੈਂ
ਖੋਤਾ ਵਿਕੇ ਮਹਿੰਗਾ, ਸਸਤਾ ਵਿਕੇ ਘੋੜਾ।
ਮਾਂ ਬੋਲੀ 'ਚ ਲਿਖੇ ਮੈਂ ਸ਼ਬਦ ਵੇਖਾਂ
ਊੜੇ ਨਾਲ ਲਾਵਾਂ, ਐੜੇ ਨਾਲ ਹੋੜਾ।
ਨੀਝ ਲਾ ਕੇ ਵੇਖਾਂ ਸਮਾਜ ਨੂੰ ਮੈਂ
ਫਿਰਕੂਵਾਦ ਦਾ ਫੁੱਟਿਆ ਹੈ ਫੋੜਾ।
ਕਰੀਏ ਕੀ ਇਲਾਜ ਹੁਣ ਕੈਲਵੀ ਜੀ!
ਢਹਿੰਦੀ ਕਲਾ ਵੱਲ ਖਾ ਰਿਹੈ ਦੇਸ਼ ਮੋੜਾ।

----- 0 -----

### ❁ ਚੌਧਰ/ਪਰਧਾਨਗੀ ❁

ਆਮ ਆਦਮੀ ਦੀ ਕੋਈ ਪਾਰਟੀ ਨਹੀਂ,
ਹਰ ਥਾਂ ਚੌਧਰ ਪ੍ਰਧਾਨਗੀ ਭਾਗੋਆਂ ਦੀ।
ਚਲਦੀ ਫਿਲਮ ਹੈ ਵੇਖੀਏ ਦਿਨੇ ਰਾਤੀਂ
ਗੁੰਡਾ ਗਰਦੀ ਸ਼ੈਤਾਨਗੀ ਭਾਗੋਆਂ ਦੀ।
ਭੰਬਲਭੂਸੇ ਤੇ ਉਲਝਣਾਂ ਵਿੱਚ ਪਾਉਂਦੇ
ਵੇਖੋ! ਤੁਸੀਂ ਹੈਵਾਨਗੀ ਭਾਗੋਆਂ ਦੀ।
ਰੱਤ ਲਾਲੋਆਂ ਦੀ ਪੀਂਦੇ ਕੈਲਵੀ ਸੀ !
ਇਹ ਹੈ ਅਸਲ ਮਰਦਾਨਗੀ ਭਾਗੋਆਂ ਦੀ !

----- 0 -----

### ❁ ਮਨ ਦਾ ਅਮਨ ❁

ਜਿਹੜਾ ਨਾਲ ਬੁਰਾਈ ਦੇ ਸਾਂਝ ਪਾਵੇ
ਜ਼ੁਲਮ ਵੇਖ ਕੇ ਪਾਰੇ ਜੋ ਦੜੇ ਮੀਆਂ।
ਉਹ ਸੂਰਮਾ ਨਹੀਂ ਅਖਵਾ ਸਕਦਾ,
ਜਿਹੜਾ ਪਾਪ ਦੀ ਬੇੜੀ ਵਿੱਚ ਚੜ੍ਹੇ ਮੀਆਂ।
ਗੱਡਾ ਭਰਿਆ ਗਰੰਥਾਂ ਦਾ ਕੰਮ ਕਿਹੜੇ ?
ਜੇ ਖੋਲ੍ਹ ਕੇ ਅੱਖਰ ਨਾ ਪੜ੍ਹੇ ਮੀਆਂ।
ਮਨ ਦਾ ਅਮਨ ਉਹ ਕੈਲਵੀ ਜਿੱਤ ਲੈਂਦਾ,
ਜੋ ਨਾਲ ਬੁਰਾਈ ਦੇ ਲੜੇ ਮੀਆਂ।

----- 0 -----

### ❁ ਫੀਸ ❁

ਪੜ੍ਹਨਾ ਹੋਵੇ ਜੇ ਵਿੱਚ ਸਕੂਲ ਕਾਲਜ
ਭਰਨੀ ਪੈਂਦੀ ਹੈ ਕੁੱਝ ਤਾਂ ਫੀਸ ਬੇਲੀ।
ਸਿੱਖ, ਗੁਰੂ ਨੂੰ ਤਾਂ ਹੀ ਪਾ ਸਕਦੈ
ਭੇਟਾ ਕਰੇ ਜੇ ਆਪਣਾ ਸੀਸ ਬੇਲੀ।
ਹੰਸਾਂ ਨਾਲ ਟਟੀਹਰੀ ਨਹੀਂ ਉੱਡ ਸਕਦੀ,
ਹੰਸਾਂ ਨਾਲ ਕੀ ਓਸਦੀ ਰੀਸ ਬੇਲੀ?
ਜੇ ਤੂੰ ਕੈਲਵੀ ਪਾਉਣੈ ਪ੍ਰਮਾਤਮਾ ਨੂੰ
ਮਨ 'ਚੋਂ ਹਉਮੈਂ ਨੂੰ ਕੱਢ ਕੇ ਪੀਸ ਬੇਲੀ।

----- 0 -----

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸਿੱਖ

*ਸੁਰਿੰਦਰ ਸਿੰਘ ਖਾਲਸਾ*
94662 66708

'ਸ੍ਰੀ ਗੁਰੂ ਗਰੰਥ ਜੀ' ਨੂੰ ਤਨੋ-ਮਨੋ ਪੂਜਦੇ ਹਾਂ,
ਸਤਿਕਾਰ' ਕਰਦੇ ਹਾਂ ਪੂਰਾ ਤਾਨ ਲਾ ਕੇ॥
ਸ਼ੇਵਾ ਲੰਗਰ ਦੀ ਹੋਵੇ ਭਾਵੇਂ ਫਿਰ ਜੋੜਿਆਂ ਦੀ,
ਅਸੀਂ ਕਰਦੇ ਹਾਂ ਜਿੰਦ ਤੇ ਜਾਨ' ਲਾ ਕੇ॥
ਸਿਰ ਢੱਕ ਕੇ ਜਾਈਏ ਸਦਾ ਹੀ ਗੁਰੂਦੁਆਰੇ,
ਮੱਥਾ ਟੇਕਦੇ ਹਾਂ ਗੋਲਕ ਵਿਚ ਦਾਨ ਪਾ ਕੇ॥
ਕਾਰ-ਸੇਵਾ' ਚੱਲਦੀ ਹੋਵੇ ਕਿਸੇ ਗੁਰੂਦੁਆਰੇ,
ਮਾਇਆ ਦਿੰਦੇ ਹਾਂ ਵਿਚ ਅਭਿਮਾਨ ਆਕੇ॥
ਸਟੇਜ ਤੋਂ ਜਦੋਂ ਹੀ ਸਾਡਾ ਨਾਮ ਬੋਲਦਾ ਏ,
ਫੁੱਲ ਜਾਂਦੇ ਹਾਂ ਥੋੜਾ ਜਿਹਾ 'ਸਨਮਾਨ ਪਾ ਕੇ॥
ਗੁਰਦੁਆਰੇ ਬਣਾ ਲਏ ਕਈ ਮੰਜਿਲੇ,
ਪ੍ਰਕਾਸ਼ ਕਰ ਲੀਤਾ ਗੁਰੂ ਦਾ ਨਵਾਂ ਸਰੂਪ
ਲਿਆਕੇ॥
ਰੁਮਾਲਾ ਚੁੱਕ ਕੇ ਖੁੱਦ ਕਦੇ ਵੀ ਪੜ੍ਹਿਆ ਨਾ,
ਗੁਰਬਾਣੀ' ਸੁਣੀ ਨਾ ਕਦੇ 'ਧਿਆਨ ਲਾ ਕੇ॥
ਕਰਵਾਉਂਦੇ ਹਾਂ ਤਰ੍ਹਾਂ ਤਰ੍ਹਾਂ ਦੇ ਪਾਠ ਅਸੀਂ,
ਕੰਮ ਸਾਡੇ ਸੰਵਾਰੇ ਸਤਿਗੁਰੂ ਜੀ ਆਪ ਆਕੇ॥
ਰੀਤਾਂ ਨਿਭਾਉਣ ਲਈ ਗੁਰੂ ਜੀ ਨੇ,
ਜਨਮ ਮਰਨ ਤੇ ਅਨੰਦ ਕਰਾਈਏ ਗ੍ਰੰਥ ਘਰ ਮੰਗਾਕੇ॥
ਮਨੰਣ ਦੀ ਗੱਲ ਤਾਂ ਅਜੇ ਬੜੀ ਦੂਰ ਦੀ ਏ,
ਵੀਚਾਰ ਕੀਤੀ ਨਾ ਸੰਗਤ ਵਿਚਕਾਰ ਆ ਕੇ॥
ਗਿਆਨ ਦੇ ਸਾਗਰ ਗੁਰੂ ਜੀ ਹਨ,
ਲੋਕਾਂ ਨੂੰ ਦਸਨਾ ਕੀ ਸਮਝੇ ਨਾ ਖੁਦ ਅਜੇ ਤੱਕ ਆਕੇ॥
'ਸੁਰਿੰਦਰ ਸਿੰਘਾ' ਉਂਝ ਅਸੀਂ ਹਾਂ ਸਿੱਖ ਪੱਕੇ,
ਸਿੱਖੀ ਨੇੜੇ ਨਾ ਦੇਖੀ ਜਦੋਂ ਪਰਖ' ਪਾ ਕੇ॥
ਪੂਜਨ ਦੀ ਥਾਂ ਜੇ ਗੁਰੂ ਦੀ ਮੰਨ ਲੈਂਦੇ,

—0—

## ਕਾਫਲਾ ਹੈ ਅਮਨ ਦਾ

*ਸਰਦਾਰ ਪੰਛੀ*
*9417091668*

ਕਾਫਲਾ ਹੈ ਅਮਨ ਦਾ ਇਸ ਨੇ ਕਿਤੇ ਰੁਕਣਾ ਨਹੀਂ।
ਅਣਖੀਆਂ ਦਾ ਸਿਰ ਕਿਸੇ ਦੇ ਸਾਹਮਣੇ ਝੁਕਣਾ ਨਹੀਂ।

ਇਹ ਸਾਰਾ ਜੱਗ ਭਗਵਾਨ ਦਾ ਹੈ।
ਇਹ ਗੱਲ ਤਾਂ ਹਰ ਇਕ ਜਾਣਦਾ ਹੈ।
ਹਰ ਮਾੜੇ ਬੰਦੇ 'ਤੇ ਤਕੜਾ,
ਫਿਰ ਕਿਉਂ ਬੰਦੂਕਾਂ ਤਾਣਦਾ ਹੈ।

ਘੁੱਗੀਆਂ ਦੇ ਸਾਹਮਣੇ ਸ਼ਿਕਰੇ ਨੇ ਤਾਂ ਰੁਕਣਾ ਨਹੀਂ।
ਅਣਖੀਆਂ ਦਾ ਸਿਰ ਕਿਸੇ ਦੇ ਸਾਹਮਣੇ ਝੁਕਣਾ ਨਹੀਂ।

ਭਾਵੇਂ ਹਾਂ ਮਸਤ ਮਲੰਗ ਅਸੀਂ।
ਹੁਣ ਹੋਣ ਨਾ ਦੇਣੀ ਜੰਗ ਅਸੀਂ।
ਕਰ ਦੇਣੇ ਜ਼ਾਲਿਮ ਦੰਗ ਅਸੀਂ।
ਵਰਤਾਂਗੇ ਐਸੇ ਢੰਗ ਅਸੀਂ।

ਸਾਗਰਾਂ ਦਾ ਪਾਣੀ ਹੈ ਇਸਨੇ ਕਦੇ ਮੁੱਕਣਾ ਨਹੀਂ।
ਅਣਖੀਆਂ ਦਾ ਸਿਰ ਕਿਸੇ ਦੇ ਸਾਹਮਣੇ ਝੁਕਣਾ ਨਹੀਂ।

ਮੋਢੇ ਥੀਂ ਮੋਢਾ ਜੋੜਾਂ ਗੇ।
ਅਸੀਂ ਉਚੀ ਨੀਚ ਨੂੰ ਛੋੜਾਂ ਗੇ।
ਵਿਚਲੀ ਦੀਵਾਰ ਨੂੰ ਤੋੜਾਂ ਗੇ।
ਹਰ ਟੁੱਟਿਆ ਰਿਸ਼ਤਾ ਜੋੜਾਂ ਗੇ।

ਸਾਡੀ ਠੋਕਰ ਸਾਹਮਣੇ ਪਰਬਤ ਨੇ ਵੀ ਰੁਕਣਾ ਨਹੀਂ।
ਅਣਖੀਆਂ ਦਾ ਸਿਰ ਕਿਸੇ ਦੇ ਸਾਹਮਣੇ ਝੁਕਣਾ ਨਹੀਂ।

—0—

# ਇੱਕ ਲੱਖ ਦੀ ਮੱਦਦ ਨਾਲ ਸਰਪ੍ਰਸਤ ਮੈਂਬਰ ਬਣੋ

---

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪਾਠਕਾਂ ਨੂੰ ਅਤਿ ਖੁਸ਼ੀ ਹੋਵੇਗੀ ਕਿ ਇਸ ਨੇ **ਅੱਠ ਸਾਲ ਦਾ ਸ਼ਾਨਦਾਰ ਬੁਲੰਦੀਆਂ ਵਾਲਾ ਸਫ਼ਰ ਪੂਰਾ ਕਰ ਲਿਆ ਹੈ ਤੇ ਜਨਵਰੀ 2018 ਤੋਂ 9ਵੇਂ ਸਾਲ ਦਾ ਸਫ਼ਰ ਸ਼ੁਰੂ ਹੋ ਗਿਆ ਹੈ**। ਪਰਚਾ ਹੁਣ ਬੁਲੰਦੀਆਂ 'ਤੇ ਹੈ। ਪਾਠਕਾਂ ਦੀ ਮੰਗ ਹੈ ਕਿ ਇਹ ਪੇਪਰ ਆਧੁਨਿਕ ਤਕਨੀਕ ਦਾ ਹੋਰ ਵਧੀਆ ਹੋਣਾ ਚਾਹੀਦਾ ਹੈ ਤਾਂ ਕਿ ਇਸ ਦੀ ਦਿੱਖ ਹੋਰ ਵੀ ਵਧੀਆ ਹੋ ਸਕੇ।

ਸੋ ਵ੍ਰਿਚਾਰ ਉਪਰੰਤ ਫੈਸਲਾ ਕੀਤਾ ਹੈ ਗਿਆ ਕਿ ਇਸ ਦੇ **ਸਰਪ੍ਰਸਤ ਮੈਂਬਰ** ਬਣਾਏ ਜਾਣ ਅਤੇ ਹਰ ਸਰਪ੍ਰਸਤ ਇਸ ਕਾਰਜ ਲਈ 1,00000/- ਰੁਪਏ (ਇੱਕ ਲੱਖ) (ਭਾਵੇਂ ਕਿਸ਼ਤਾਂ ਵਿੱਚ) ਅਦਾਰੇ ਨੂੰ ਮਾਲੀ ਮਦਦ ਦੇ ਤੌਰ 'ਤੇ ਦੇਵੇਗਾ। ਅਜੇਹੇ ਸਤਿਕਾਰਯੋਗ ਮੈਂਬਰਾਂ ਨੂੰ **ਫ਼ਖਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ** ਨਾਲ ਸਨਮਾਨਿਤ ਕੀਤਾ ਜਾਵੇਗਾ।

ਸੋ ਪਿਆਰੇ ਪਾਠਕੋ ਆਪਣੀ ਇਸ ਪਿਆਰੀ ਪੱਤ੍ਰਿਕਾ ਦੀ ਮਾਲੀ ਮਦਦ ਕਰਕੇ ਸਰਪ੍ਰਸਤ ਮੈਂਬਰ ਬਣੋ।

ਮਾਇਆ SBI Branch Kajheri ਵਿੱਚ ਜਮ੍ਹਾਂ ਕਰਵਾਈ ਜਾ ਸਕਦੀ ਹੈ।

**A/c No. 65139724105**

IFS Code: SBIN0050435

ਧੰਨਵਾਦਿ ਸਹਿਤ।

**ਮੁੱਖ ਸੰਪਾਦਕ**

# ਪ੍ਰਿੰ: ਨਸੀਬ ਸਿੰਘ ਸੇਵਕ ਵੱਲੋਂ ਆਪਣੀ ਪੁੱਤਰੀ ਮਿਸ: ਅਪਿੰਦਰਜੀਤ ਕੌਰ ਅੱਪੂ ਦੇ ਤੁਰ ਜਾਣ ਦੇ ਗ਼ਮ ਵਿੱਚ ਲਿਖੀ ਗਈ ਇਕ ਨਜ਼ਮ



ਮਿਸ: ਅਪਿੰਦਰਜੀਤ ਕੌਰ ਅੱਪੂ
05/12/1981 - 24-02-2018

ਡੋਲੀ ਤੇਰੀ ਤੋਰ ਨਹੀਂ ਸਕਿਆ, ਅਰਥੀ ਤੋਰਨੀ ਪੈ ਗਈ ਅੱਪੂ
ਜ਼ਿੰਦਗੀ ਦੇ ਚਾਅ ਹੋਏ ਨਾ ਪੂਰੇ, ਸੱਧਰਾਂ ਦਿਲ ਵਿੱਚ ਲੈ ਗਈ ਅੱਪੂ

ਨਿੱਪੀ ਨਾਲ ਤੇਰਾ ਪਿਆਰ ਬੜਾ ਸੀ
ਪਰ ਮੰਮੀ ਆਪਣੀ 'ਤੇ ਰੋਹਬ ਬੜਾ ਸੀ
ਮਨੂ ਨੀਤੂ ਦਾ ਪਿਆਰ ਤੂੰ ਨਾਲ ਹੀ ਲੈ ਗਈ ਅੱਪੂ। ਅਰਥੀ ਤੋਰਨੀ.............।

ਵੀਰੇ, ਭਾਬੀ ਅੱਪੂ ਦੀ ਤਿੱਕੜੀ ਟੁੱਟ ਗਈ
ਲਗਦੈ ਨਿਮਰਤ ਦੀ ਭੂਈ ਰੁੱਸ ਗਈ
ਸਾਰਾ ਟੱਬਰ ਇਕ ਪਾਸੇ, ਬਸ ਤੂੰ ਹੀ ਕੱਲੀ ਰਹਿ ਗਈ ਅੱਪੂ। ਅਰਥੀ ਤੋਰਨੀ.....।

ਅੱਪੂ ਤੂੰ ਤਾਂ ਜਨਾਬ ਸੀ ਮੇਰਾ
ਘੈਂਟ ਪੁੱਤਰ ਲਾ ਜਵਾਬ ਸੀ ਮੇਰਾ
ਬੱਸ ਹੁਣ ਤਾਂ ਯਾਦ ਜਿਹੀ ਬਣ ਰਹਿ ਗਈ ਅੱਪੂ। ਅਰਥੀ ਤੋਰਨੀ........।

ਮੈਂ ਜ਼ਿੰਦਗੀ ਵਿੱਚ ਕਦੀ ਨਹੀਂ ਰੋਇਆ
ਜਿੰਨਾ ਮੈਂ ਤੇਰੇ ਮਰਨ 'ਤੇ ਮੈਂ ਰੋਇਆ
ਮੇਰੇ ਸਾਰੇ ਅਰਮਾਨ ਤੇ ਹਾਸੇ ਨਾਲ ਹੀ ਲੈ ਗਈ ਅੱਪੂ। ਅਰਥੀ ਤੋਰਨੀ........।

ਕਾਰ 'ਤੇ ਦਫਤਰ ਜਾਣ ਦੀ ਇੱਛਾ ਪੂਰੀ ਕਰਗੀ।
ਪਰ ਸਾਨੂੰ ਤਾਂ ਪੁੱਤਰ ਝਾਫਿਆਂ ਉੱਤੇ ਧਰਗੀ।
ਪਰ ਪੀ.ਐਚ.ਡੀ. ਕਰਨ ਦੀ ਇੱਛਾ ਤੇਰੀ ਰਹਿ ਗਈ ਅੱਪੂ। ਅਰਥੀ ਤੋਰਨੀ........।

ਤੇਰੇ ਡੈਡੀ ਨੇ ਕਦੀ ਵੀ ਹਾਰ ਨਹੀਂ ਮੰਨੀ
ਪਰ ਹੁਣ ਉਸ ਤੋਂ ਧੀਰਜ ਜਾਏ ਨਾ ਬੰਨ੍ਹੀ
ਦੱਸ ਤੂੰ ਕਿਹੜੇ ਰਾਹ 'ਤੇ ਪੈ ਗਈ ਅੱਪੂ। ਅਰਥੀ ਤੋਰਨੀ........।

ਮੁੜ-ਮੁੜ ਰੋਣਾ ਆਈ ਜਾਂਦਾ
ਮੈਨੂੰ ਇਹੋ ਝੋਰਾ ਖਾਈ ਜਾਂਦਾ
ਮੈਥੋਂ ਦਸ ਕੀ ਘਾਟ ਹੋ ਰਹਿ ਗਈ ਅੱਪੂ। ਅਰਥੀ ਤੋਰਨੀ........।

ਤੂੰ ਚੇਤਿਆਂ 'ਚੋਂ ਜਾਣਾ ਨਹੀਂ
ਮੁੜਕੇ ਵੀ ਪਰ ਤੂੰ ਆਣਾ ਨਹੀਂ
ਤੂੰ ਭਰਿਆ ਮੇਲਾ ਲੁੱਟ ਕੇ ਲੈ ਗਈ ਅੱਪੂ। ਅਰਥੀ ਤੋਰਨੀ........।

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਇਸ ਮਹੀਨੇ ਦੇ ਲੇਖਕ


ਸ. ਰਣਬੀਰ ਸਿੰਘ


ਪ੍ਰੋ: ਇੰਦਰਜੀਤ ਸਿੰਘ ਘੱਗਾ


ਸ. ਅਮਰੀਕ ਸਿੰਘ ਸ਼ੇਰਖਾਂ


ਸ. ਬਲਬੀਰ ਸਿੰਘ ਬੇਲੀ


ਡਾ. ਇੰਦਰਜੀਤ ਸਿੰਘ ਗੋਗੋਆਣੀ


ਡਾ. ਕਰਨੈਲ ਸਿੰਘ ਸੋਮਲ


ਸ. ਲਾਲ ਸਿੰਘ ਲਾਲੀ


ਸ. ਸੁਰਿੰਦਰ ਸਿੰਘ ਖਾਲਸਾ


ਪ੍ਰੋ: ਜਸਵੰਤ ਸਿੰਘ ਕੈਲਵੀ


ਸ. ਸਰਦਾਰ ਪੰਛੀ


ਇੰਜ: ਜਸਵੰਤ ਸਿੰਘ


ਸ. ਜਸਪਾਲ ਸਿੰਘ ਕੰਵਲ

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036